# ਵਰਿਆਮ

ਮਈ ੧੯੯੧

## ਜਾਹੂੰ ਬਿਧ ਰਾਮ ਰਾਖੇ

ਕਬਹੂੰ ਕਬਹੂੰ ਬਾਜ ਹਾਥ ਬਾਜਤੇ ਨਗਾਰੇ ਸਾਥ
ਕਬਹੂੰ ਤੇ ਪਾਇ ਪਿਆਦੇ ਬੋਝ ਸੀਸ ਸਹੀਏ

ਕਬਹੂੰ ਕਬਹੂੰ ਮੇਵੇ ਔ ਮਿਠਾਈ ਕੀ ਨਾ ਰੁਚੀ ਹੋਤ
ਕੰਬਹੂ ਤੇ ਏਕ ਮੁਠੀ ਨਾਜ ਕੀ ਨ ਲਹੀਏ

ਕਬਹੂੰ ਨਿਜ ਦੁਆਰ ਪਰ ਭਿਖਾਰੀਅਨ ਕੀ ਭੀਰ ਹੋਤ
ਕਬਹੂੰ ਤੇ ਪਰ ਦੁਆਰ ਆਪ ਜਾਇ ਬਹੀਏ

ਛੋਡੀਏ ਨ ਹਿੰਮਤ ਵਿਸਾਰੀਏ ਨਾ ਹਰੀ ਨਾਮ
ਜਾਹੂੰ ਬਿਧ ਰਾਮ ਰਾਖੇ ਤਾਹੂੰ ਬਿਧ ਰਹੀਏ

—ਸ. ਜੱਸਾ ਸਿੰਘ ਰਾਮਗੜ੍ਹੀਆ

# ਵਰਿਆਮ

ਮਈ—੧੯੯੧ ਜਿਲਦ—੧੬ ਅੰਕ—੭

## ਸੰਕੇਤ

ਮਨੁੱਖ ਦੇ ਅੰਤਹਕਰਨ ਬੋਲ—ਦਲਬੀਰ ਸਿੰਘ ੩
ਸ: ਜੱਸਾ ਸਿੰਘ ਰਾਮਗੜ੍ਹੀਆ
—ਡਾ: ਜਸਵੰਤ ਸਿੰਘ ਜੱਸ ੫
ਭਾਰਤ ਦੇ ਇਤਿਹਾਸ ਵਿਚ ਨਾਮਧਾਰੀ... ੮
ਅੰਬ ਨਾਂ ਏਕ ਗੁਣ ਅਨੇਕ... ੧੦
ਰਾਜੀਵ ਗਾਂਧੀ ੧੧
ਮਾਰਾਡੋਨਾ ਦਾ ਤ੍ਰਿਸਕਾਰ —ਜਸਪਾਲ ਸ਼ੇਤਰਾ ੧੭
ਮੁਰਸ਼ੱਦ ਬੁੱਟਰਵੀ ਨਾਲ ਇਕ ਸ਼ਾਮ ੧੮
ਪਿਛਲੇ ਅੰਕ ਬਾਰੇ ੨੩

### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਖਤਰ ਨੰਬਰ ੩-੨-੭੭- ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

ਵਰਿਆਮ ਵਿਚ ਛੱਪੇ ਲੇਖਕਾਂ ਦੇ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।

### ਵਰਿਆਮ ਦੇ ਦਰ

| | |
|---|---|
| ਇਕ ਪ੍ਰਤੀ | ੪.੦੦ ਰੁਪਏ |
| ਸਾਲਾਨਾ ਚੰਦਾ | ੪੦.੦੦ ,, |
| ਤਿੰਨ ਸਾਲ ਵਾਸਤੇ | ੧੦੦.੦੦ ,, |
| ਚਾਰ ਸਾਲ ਵਾਸਤੇ | ੧੩੦.੦੦ ,, |
| ਪੰਜ ਸਾਲ ਵਾਸਤੇ | ੧੫੦.੦੦ ,, |
| ਉਮਰ ਭਰ ਵਾਸਤੇ | ੩੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੩੦੦.੦੦ |

ਦਫਤਰ ਦਾ ਪਤਾ : Office Address
ਮਾਸਕ ਵਰਿਆਮ Monthly WARIAM
ਲਾਡੋਵਾਲੀ ਰੋਡ (Punjabi)
(ਨੇੜੇ ਮਦਨ ਫਲੋਰ ਮਿਲ) Ladowali Road,
ਜਲੰਧਰ ੧੪੪੦੦੧ (Near Madan Flour Mill
Jalandhar-144001

ਫੋਨ : ਦਫਤਰ : ੫੭੪੫੬, ੫੮੨੪੪ ਪੀ.ਪੀ.
ਘਰ : ੫੬੨੮੯

## ਗ਼ਜ਼ਲ

—ਅਮਰੀਕ ਸਿੰਘ, ਅਮਰਾਸਰ

ਹੋਏ ਹਾਂ ਅਸੀਂ ਸ਼ਾਂਤ ਅਡੋਲ।
ਸੁਣ ਸੱਜਣ ਦੇ ਮਿਠੜੇ ਬੋਲ।
ਫੁੱਲਾਂ ਨਾਲ ਅਸਾਡੀ ਉਸਨੇ,
ਭਰ ਦਿੱਤੀ ਏ ਖਾਲੀ ਝੋਲ।
ਸੱਜਣ ਸਾਡਾ ਸਿਫ਼ਤਾਂ ਬਾਹਰਾ,
ਕੋਈ ਨਾ ਉਸਦਾ ਤੋਲ ਨਾ ਮੋਲ।
ਸਾਡੇ ਉਸ ਦੇ ਪਿਆਰ ਦਾ ਜਾਣੇ,
ਚਾਰ ਚੁਫੇਰੇ ਵਜਿਆ ਢੋਲ।
ਜ਼ਹਿਰ ਭਰੇ ਮਾਹੌਲ ਦੇ ਵਿਚ ਵੀ,
ਝੱਟ ਦੇਂਦਾ ਏ ਮਿਸ਼ਰੀ ਘੋਲ।
ਜਦ ਮਿਲਦਾ ਧੁਰ ਅੰਦਰੋਂ ਮਿਲਦਾ,
ਕਦੇ ਨਾ ਕਰਦਾ ਟਾਲ ਮਟੋਲ।
ਕੌਣ ਕਹੇ ਉਹ ਦੂਰ ਵਸੰਦਾ,
ਹਰਦਮ ਵਸਦੇ ਦਿਲ ਦੇ ਕੋਲ।
ਨੇੜ ਓਸਦਾ ਐਸਾ ਪਾਇਆ,
ਮਿਟੀ ਸਮੁਚੀ ਰੌਲ ਘਚੋਲ।
ਪਰਬਤ ਜੇਡਾ ਜੇਰਾ ਉਸਦਾ
ਸਹਿੰਦੇ ਸਾਡੇ ਬੋਲ ਕੁਬੋਲ
ਜੇਕਰ ਨਾ ਅਮਰੀਕ ਨੂੰ ਮਿਲਦਾ,
ਜਗ ਮਿੱਟੀ ਵਿਚ ਦੇਂਦਾ ਰੋਲ।

## ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥੇ ਦਾ ਸੰਮੇਲਨ ੨੬ ਤੋਂ ੩੦ ਜੂਨ ਤਕ

ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥੇ ਦਾ ੨੬ਵਾਂ ਵਾਰਸ਼ਕ ਸੰਮੇਲਨ ੮ ਹਾੜ-੨੨ ਜੂਨ ਸਨਿਚਰਵਾਰ ਤੋਂ ੧੬ ਹਾੜ-੩੦ ਜੂਨ ਤਕ ਸ੍ਰੀ ਭੈਣੀ ਸਾਹਿਬ ਵਿਖੇ ਹੋ ਰਿਹਾ ਹੈ।

੨੨ ਜੂਨ ਤੋਂ ੨੫ ਜੂਨ ਤਕ ਬੀਬੀਆ ਦਾ ਸੰਮੇਲਨ ਹੋਵੇਗਾ ਅਤੇ ੨੬ ਜੂਨ ਤੋਂ ੩੦ ਜੂਨ ਤਕ ਲੜਕਿਆਂ ਦਾ ਅੰਤਲੇ ਦਿਨ ਐਤਵਾਰ ੩੦ ਜੂਨ ਨੂੰ ਅਨੰਦ ਕਾਰਜਾਂ ਬਾਅਦ ਸਮਾਪਤੀ ਸਮਾਰੋਹ ਹੋਵੇਗਾ। ਪੂਰਾ ਵੇਰਵਾ ਮੈਂਬਰਾਂ ਨੂੰ ਚਿਠੀਆਂ ਦੁਆਰਾ ਭੇਜਿਆ ਗਿਆ ਹੈ। ਸ. ਦਲੀਪ ਸਿੰਘ ਨਾਮਧਾਰੀ ਪ੍ਰਧਾਨ ਅਤੇ ਸ. ਅਜੀਤ ਸਿੰਘ ਨਾਮਧਾਰੀ ਸਕੱਤਰ ਨੇ ਇਹ ਜਾਣਕਾਰੀ ਭੇਜੀ ਹੈ।

# ਮਨੁੱਖ ਦੇ ਅੰਤਹਕਰਨ, ਬੋਲ ?

—ਦਲਬੀਰ ਸਿੰਘ

ਪੰਜਾਬੀ ਦੀ ਕਹਾਵਤ ਹੈ ਕਿ ਦੇਖ ਕੇ ਮੱਖੀ ਨਹੀਂ ਨਿਗਲੀ ਜਾਂਦੀ। ਇਸ ਦੇ ਅਰਥ ਸਪਸ਼ਟ ਹਨ ਕਿ ਜਿਹੜੀ ਚੀਜ਼ ਗਲਤ ਹੋਵੇ ਉਸ ਨੂੰ ਆਪਣੀਆਂ ਅੱਖਾਂ ਅੱਗੇ ਬਰਦਾਸ਼ਤ ਕਰਨਾ ਸੌਖੀ ਗੱਲ ਨਹੀਂ ਹੁੰਦੀ। ਇਸੇ ਨੂੰ ਜੇ ਹੋਰ ਸ਼ਬਦਾਂ ਦਾ ਜੋੜਾ ਜਾਮਾ ਪਹਿਨਾਈਏ ਤਾਂ ਕਹਿ ਸਕਾਂਗੇ ਕਿ ਕਿਸੇ ਤਕੜੇ ਦਾ ਮਾੜੇ ਉਤੇ ਜ਼ੋਰ ਜ਼ੁਲਮ, ਕਿਸੇ ਤਾਨਾਸ਼ਾਹ ਦਾ ਆਪਣੀ ਰਈਅਤ ਉਤੇ ਕਹਿਰ ਅਤੇ ਕਿਸੇ ਜ਼ਾਲਮ ਦੀ ਮਜ਼ਲੂਮਾਂ ਤੇ ਬੇਸਹਾਰਾ ਉਤੇ ਸਖਤਾਈ ਨੂੰ ਪਰਵਾਨ ਕਰਨਾ ਪੰਜਾਬੀ ਸੁਭਾਅ ਨਹੀਂ ਹੈ। ਪੰਜਾਬੀ ਹੀ ਕਿਉਂ ਸਮੁੱਚੇ ਸੰਸਾਰ ਵਿਚ ਵੱਖ ਵੱਖ ਸਮੇਂ ਹੋਏ ਮਹਾਪੁਰਸ਼ਾਂ ਨੇ ਇਸੇ ਤਰ੍ਹਾਂ ਦੀਆਂ ਗੱਲਾਂ ਕਹੀਆਂ ਅਤੇ ਅਜਿਹਾ ਕਹਿਣ ਬਦਲੇ ਆਪਣੀਆਂ ਜਾਨਾਂ ਤਕ ਵੀ ਗੁਆਈਆਂ। ਸੁਕਰਾਤ ਨੇ ਜ਼ਹਿਰ ਦਾ ਪਿਆਲਾ ਪੀਤਾ, ਸਰਮਦ ਨੇ ਹੱਸ ਕੇ ਫਾਂਸੀ ਚੁੰਮੀ ਅਤੇ ਸਪਾਰਟੇਕਸ ਨੇ ਸੰਸਾਰ ਦੇ ਪਹਿਲੇ ਪਰੋਲੇਤਾਰੀ ਇਨਕਲਾਬੀ ਹੋਣ ਦੀ ਭੱਲ ਖੱਟੀ ਜਿਸ ਨੇ ਰੋਮ ਦੀ ਅਜਿਹੀ ਅਜਿੱਤ ਫੌਜ ਨੂੰ ਕਈ ਦਿਨਾਂ ਤਕ ਅੱਗੇ ਲਾਈ ਰੱਖਿਆ ਜਿਸ ਬਾਰੇ ਕਹਿੰਦੇ ਹਨ ਕਿ ਸੌ ਮੀਲ ਦਾ ਸਫਰ ਕਰਨ ਮਗਰੋਂ ਵੀ ਜਦੋਂ ਇਹ ਪੜਾਅ ਕਰਦੀ ਸੀ, ਜਿਵੇਂ ਕਈ ਸਾਲਾਂ ਤਕ ਉਥੇ ਹੀ ਰਹਿਣਾ ਹੋਵੇ। ਇਹ ਗੱਲ ਵੱਖਰੀ ਹੈ ਕਿ ਅਗਲੀ ਸਵੇਰ ਇਹ ਫਿਰ ਕੂਚ ਕਰ ਜਾਂਦੀ ਅਤੇ ਪਿੱਛੇ ਕਿਲ੍ਹੇਬੰਦੀ ਦਾ ਨਾਂ ਨਿਸ਼ਾਨ ਤਕ ਨਹੀਂ ਸੀ ਰਹਿੰਦਾ। ਸਪਾਰਟੇਕਸ ਅਜਿਹਾ ਗੁਲਾਮ ਸੀ ਜਿਸ ਨੂੰ ਰੋਮ ਦੇ ਇਕ ਅਖਾੜੇ ਵਿਚ ਗਲੈਡੀਏਟਰ ਦੇ ਤੌਰ 'ਤੇ ਅਮੀਰਾਂ ਦਾ ਮਨੋਰੰਜਨ ਕਰਨ ਲਈ ਜਾਨ ਦੀ ਬਾਜ਼ੀ ਲਾ ਕੇ ਲੜਾਈ ਲੜਨੀ ਪੈਂਦੀ ਸੀ। ਹੋਵਾਰਡ ਫਾਸਟ ਨੇ ਆਪਣੇ ਮਸ਼ਹੂਰ ਨਾਵਲ "ਆਦਿ ਵਿਦਰੋਹੀ" (ਇਹ ਅਨੁਵਾਦਤ ਨਾਮ ਹੈ) ਵਿਚ ਲਿਖਿਆ ਹੈ ਕਿ ਕਿਵੇਂ ਸਪਾਰਟੇਕਸ ਨੇ ਇਹ ਗੱਲ ਬਰਦਾਸ਼ਤ ਕਰਨ ਤੋਂ ਨਾਂਹ ਕਰ ਦਿੱਤੀ ਕਿ ਕੁਝ ਅਮੀਰ ਸ਼ਹਿਜ਼ਾਦੇ ਆਪਣੇ ਮਨੋਰੰਜਨ ਲਈ ਕੁਝ ਗੁਲਾਮਾਂ ਨੂੰ ਅਜਿਹੀ ਖੇਡ ਲਈ ਮਜਬੂਰ ਕਰਨ ਜਿਸ ਵਿਚ ਇਕ ਦੀ ਜਾਣ ਜਾਣੀ ਲਾਜ਼ਮੀ ਸੀ। ਉਸ ਦੀ ਅਗਵਾਈ ਹੇਠ ਗੁਲਾਮਾਂ ਦੀ ਬਗਾਵਤ ਹੋਈ ਅਤੇ ਕਈ ਦਿਨਾਂ ਤਕ ਰੋਮ ਉਤੇ ਉਨ੍ਹਾਂ ਦੀ ਹਕੂਮਤ ਰਹੀ। ਇਹ ਗੱਲ ਵੱਖਰੀ ਹੈ ਕਿ ਮਗਰੋਂ ਉਨ੍ਹਾਂ ਨੂੰ ਸੂਲੀ ਉਤੇ ਚੜ੍ਹਾ ਦਿਤਾ ਗਿਆ। [illegible] ਮਸੀਹ ਨੂੰ ਵੀ ਚੜ੍ਹਾਇਆ ਗਿਆ ਸੀ।

ਸੱਚ ਸ਼ਬਦ ਦੇ ਸਹੀ ਅਰਥ ਸ਼ਾਇਦ ਕਿਸੇ ਨੂੰ ਨਹੀਂ ਪਤਾ। ਸੁਕਰਾਤ ਦਾ ਸੱਚ ਕੀ ਸੀ ? ਸਰਮੱਦ ਦਾ ਸੱਚ ਕੀ ਸੀ ? ਈਸਾ ਦਾ ਸੱਚ ਕੀ ਸੀ ? ਨਾਨਕ ਦਾ ਸੱਚ ਕੀ ਸੀ ? ਤੇਗ ਬਹਾਦਰ ਦਾ ਸੱਚ ਕੀ ਸੀ ? ਅਤੇ ਪਰਤ ਕੇ ਦੇਖੀਏ ਤਾਂ ਚੰਗੇਜ਼ ਖਾਨ ਦਾ ਸੱਚ ਕੀ ਸੀ ਅਤੇ ਨਾਦਰ ਸ਼ਾਹ ਦਾ ਸੱਚ ਕੀ ਸੀ ? ਜਹਾਂਗੀਰ ਦਾ ਸੱਚ ਕੀ ਸੀ ਤੇ ਔਰੰਗਜ਼ੇਬ ਦਾ ਸੱਚ ਕੀ ਸੀ ? ਸੱਚ ਤਾਂ ਹਮੇਸ਼ਾ ਉਸ ਨੂੰ ਪਰਵਾਨ ਕਰਨ ਵਾਲੇ ਸ਼ਖਸ ਦੀ ਸੋਚ ਦਾ ਪ੍ਰਤੀਕ ਹੁੰਦਾ ਹੈ। ਬਾਬੇ ਨਾਨਕ ਦਾ ਸੱਚ ਸੀ ਉਸ ਸਮੇਂ ਦੇ ਅੰਧ ਵਿਸ਼ਵਾਸ ਤੇ ਕੂੜ ਦੇ ਹਨੇਰੇ ਨੂੰ ਖਤਮ ਕਰਕੇ ਗਿਆਨ ਦੀ ਰੋਸ਼ਨੀ ਪੈਦਾ ਕਰਨਾ। ਪਰ ਬਾਬਰ ਦਾ ਸੱਚ ਤਾਂ ਸਿਰਫ ਇਥੋਂ ਤਕ ਸੀਮਤ ਸੀ ਕਿ ਉਸ ਨੇ ਹਿੰਦੁਸਤਾਨ ਦੀ ਜਨਤਾ ਉਤੇ ਹਕੂਮਤ ਕਰਨੀ ਹੈ ਅਤੇ ਡੰਡੇ ਦੇ ਜ਼ੋਰ ਉਤੇ ਕਰਨੀ ਹੈ। ਤੇਗ ਬਹਾਦਰ ਦਾ ਸੱਚ ਇਹ ਸੀ ਕਿ ਜ਼ੋਰ ਜ਼ੁਲਮ ਨਾਲ ਕਿਸੇ ਦੇ ਅਕੀਦੇ ਤੇ ਧਰਮ ਤਬਦੀਲ ਨਹੀਂ ਹੋ ਸਕਦੇ। ਪਰ ਔਰੰਗਜ਼ੇਬ ਦਾ ਸੱਚ ਸੀ ਕਿ ਅਕੀਦੇ ਅਤੇ ਧਰਮ ਰਾਜਿਆਂ ਦੇ ਹੁੰਦੇ ਹਨ ਨਾ ਕਿ ਰਿਆਇਆ ਦੇ। ਇਸੇ ਲਈ ਤੇਗ ਬਹਾਦਰ ਨੇ ਦਿੱਲੀ ਵਿਚ ਆਪਣੀ ਕੁਰਬਾਣੀ ਦਿੱਤੀ ਅਤੇ ਹਿੰਦ ਦੀ ਚਾਦਰ ਅਖਵਾਏ। ਤੇਗ ਬਹਾਦਰ ਨੇ ਜੇ ਸਿਰਫ ਆਪਣੀ ਜਾਨ ਬਚਾਉਣ ਲਈ ਔਰੰਗਜ਼ੇਬ ਦੀ ਗੱਲ ਮੰਨ ਲਈ ਹੁੰਦੀ ਤਾਂ ਉਸ ਨੇ ਆਪਣਾ ਸੱਚ ਕੁਰਬਾਨ ਕਰ ਦਿਤਾ ਹੁੰਦਾ। ਉਸ ਦੇ ਪੋਤਰਿਆਂ ਜ਼ੋਰਾਵਰ ਸਿੰਘ ਅਤੇ ਫਤਹਿ ਸਿੰਘ ਨੇ ਜੇ ਦੀਵਾਰਾਂ ਵਿਚ ਚਿਣੇ ਜਾਣ ਤੋਂ ਡਰ ਕੇ ਇਸਲਾਮ ਕਬੂਲ ਕਰ ਲਿਆ ਹੁੰਦਾ ਤਾਂ ਤੇਗ ਬਹਾਦਰ ਦੀ ਕੁਰਬਾਨੀ ਦੇ ਕੀ ਅਰਥ ਰਹਿ ਜਾਂਦੇ ? ਪਰ ਇਹ ਸਾਰੇ ਤਾਂ ਸੁਕਰਾਤ ਤੇ ਮਨਸੂਰ ਦੀ ਤਰ੍ਹਾਂ ਸੱਚ ਉਤੇ ਪਹਿਰਾ ਦੇਣ ਵਾਲੇ ਸਨ। ਜਾਨਾਂ ਦੀ ਪਰਵਾਹ ਉਨ੍ਹਾਂ ਨੂੰ ਹੁੰਦੀ ਹੈ ਜਿਨ੍ਹਾਂ ਪੱਲੇ ਸੱਚ ਨਹੀਂ ਕੂੜ ਹੁੰਦਾ ਹੈ। ਦੇਖ ਕੇ ਮੱਖੀ ਉਹ ਨਿਗਲਦੇ ਹਨ ਜਿਹੜੇ ਆਪਣੇ ਸੱਚ ਨੂੰ ਜਾਨ ਬਦਲੇ ਵੇਚਣ ਲਈ ਤਿਆਰ ਹੁੰਦੇ ਹਨ।

ਦੋ ਸਾਲ ਪਹਿਲਾਂ ਲੋਕਾਂ ਨੇ ਭੀਸ਼ਮ ਸਾਹਨੀ ਦੇ ਨਾਵਲ ਉਤੇ ਅਧਾਰਤ ਸੀਰੀਅਲ 'ਤਮਸ' ਨੂੰ ਦੇਖਿਆ ਹੋਵੇਗਾ। ਇਸ ਵਿਚ ਨਿਰਦੇਸ਼ਕ ਗੋਬਿੰਦ ਨਿਹਲਾਨੀ ਨੇ ਇਕ ਦ੍ਰਿਸ਼ ਸ਼ਾਮਲ ਨਹੀਂ ਕੀਤਾ ਜਿਹੜਾ ਨਾਵਲ ਵਿਚ ਹੈ। ਦੰਗੇ ਸ਼ੁਰੂ ਹੋਣ ਉਤੇ ਇਕ ਸਿੱਖ ਨੱਸ ਰਿਹਾ ਹੈ। ਮੁਸਲਮਾਨਾਂ ਦੀ ਧਾੜ ਉਸ ਦੇ ਮਗਰ ਹੈ। ਲੰਬੀ ਦੌੜ ਮਗਰੋਂ ਉਹ ਫੜ ਲਿਆ ਜਾਂਦਾ ਹੈ। ਉਹ ਕਲਮਾ ਪੜ੍ਹਨ ਲਈ ਤਿਆਰ ਹੈ ਤਾਂ ਕਿ

ਜਾ ਰਿਹਾ ਹੈ ਤਾਂ ਇਕ ਬੰਦਾ ਗਊ ਦੇ ਮਾਸ ਦਾ ਇਕ ਕੱਚਾ ਲਹੂ ਚੋਂਦਾ ਟੁੱਕੜਾ ਉਸ ਦੇ ਮੂੰਹ ਵਿਚ ਤੁੰਨ ਦਿੰਦਾ ਹੈ। ਸਾਰਾ ਕਿੱਸਾ ਪੜ੍ਹ ਕੇ ਰੌਂਗਟੇ ਖੜੇ ਹੋ ਜਾਂਦੇ ਹਨ। ਮਨ ਵਿਚ ਸ਼ੁਕਰ ਮਨਾਈਦਾ ਹੈ ਕਿ ਮੈਂ ਉਸ ਭਿਆਨਕ ਸਮੇਂ ਇਸ ਸੰਸਾਰ ਵਿਚ ਨਹੀਂ ਸਾਂ ਜਦੋਂ ਲੋਕਾਂ ਦੇ ਨਿੱਜੀ ਅਕੀਦੇ ਇਸ ਤਰ੍ਹਾਂ ਜ਼ਬਰਦਸਤੀ ਬਦਲੇ ਜਾ ਰਹੇ ਸਨ, ਜਦੋਂ ਹਰ ਕੋਈ ਆਪਣੇ ਸੱਚ ਨੂੰ ਹੋਰਨਾਂ ਦੇ ਸੱਚ ਤੋਂ ਵੱਖਰਾ ਤੇ ਉਤਮ ਕਰਾਰ ਦੇਣ ਲਈ ਮਨੁੱਖ ਤੋਂ ਵਹਿਸ਼ੀ ਤੇ ਵਹਿਸ਼ੀ ਤੋਂ ਗਲੀਜ਼ ਦਰਿੰਦੇ ਤਕ ਅਪੜ ਗਿਆ ਸੀ। ਜਦੋਂ ਪਾਰਵਤੀ ਜਾਂ ਸਲਮਾ ਬਦਲੇ 'ਕਰਿਆੜੀ' ਤੇ 'ਸੁੱਲੀ' ਵਾਲੇ ਸ਼ਬਦ ਆ ਜਾਣ ਅਤੇ ਜਦੋਂ ਇਕ ਪਾਸੇ ਹਿੰਦੂਵਾਣੀਆਂ ਨੂੰ 'ਰਗੜਣਾ' ਅਤੇ 'ਸੁੱਲੀਆਂ' ਨੂੰ ਬੇਪਰਦ ਕਰ ਕੇ ਸਰੇ ਬਾਜ਼ਾਰ ਉਨ੍ਹਾਂ ਨਾਲ ਬਦਕਾਰੀ ਕਰਨ ਦਾ ਸਿਲਸਿਲਾ ਸ਼ੁਰੂ ਹੋ ਜਾਵੇ, ਉਦੋਂ ਮਨੁੱਖ ਕਿਹੜੇ ਮੂੰਹ ਨਾਲ ਅਪਣੇ ਆਪ ਨੂੰ ਕਹਿ ਸਕਦਾ ਹੈ? ਪਰ ਜੋ ਕੁਝ ਸੰਤਾਲੀ ਦੀ ਵੰਡ ਵੇਲੇ ਹੋਇਆ ਉਸ ਨੂੰ ਸੁਣ ਪੜ੍ਹ ਕੇ ਤਾਂ ਇਹੀ ਲੱਗਦਾ ਹੈ ਕਿ ਉਦੋਂ ਮਨੁੱਖਤਾ ਸੀ ਹੀ ਨਹੀਂ ਉਦੋਂ ਸੱਚ 'ਤੇ ਪਹਿਰਾ ਦੇਣ ਵਾਲੇ ਸੁਕਰਾਤ ਸਰਮੱਦ ਜਾਂ ਤੇਗ ਬਹਾਦਰ ਦੇ ਪੈਰੋਕਾਰਾਂ ਨੇ ਉਨ੍ਹਾਂ ਨੂੰ ਭੁਲਾ ਦਿੱਤਾ ਸੀ।

ਦੂਜੀ ਸੰਸਾਰ ਜੰਗ ਵੇਲੇ ਭਾਵੇਂ ਅਮਰੀਕੀ ਤੇ ਰੂਸੀ ਫੌਜਾਂ ਹਿਟਲਰ ਦੇ ਖਿਲਾਫ ਰਲ ਕੇ ਲੜੀਆਂ ਪਰ ਮਗਰੋਂ ਦੋਹਾਂ ਵਿਚਾਲੇ "ਠੰਢੀ ਜੰਗ" ਦਾ ਦੌਰ ਸ਼ੁਰੂ ਹੋ ਗਿਆ। ਇਸ ਨਾਲ ਅਮਰੀਕਾ ਨੂੰ ਸੰਸਾਰ ਉਤੇ ਆਪਣੀ ਇਕੱਲੇ ਦੀ ਤਾਨਾਸ਼ਾਹੀ ਚਲਾਉਣ ਦਾ ਮੌਕਾ ਨਾ ਮਿਲਿਆ। ਜਿੱਥੇ ਕਿਤੇ ਇਸ ਨੇ ਕੋਸ਼ਿਸ਼ ਵੀ ਕੀਤੀ, ਮੂੰਹ ਦੀ ਖਾ ਕੇ ਪਰਤਿਆ। ਪਰ ਜਦੋਂ ਰੂਸ ਨੇ ਰਤਾ ਕੁ ਦੋਸਤੀ ਵਲ ਹੱਥ ਵਧਾਇਆ, ਅਮਰੀਕਾ ਨੇ ਚਾਲ੍ਹੀਆਂ ਸਾਲਾਂ ਦੀ ਠੰਢੀ ਜੰਗ ਦੌਰਾਨ ਪਣਪ ਰਹੇ ਅਪਣੇ ਇਰਾਦੇ ਨੂੰ ਅਮਲੀ ਜਾਮਾ ਪਹਿਨਾਉਣ ਵਿਚ ਭੋਰਾ ਸਮਾਂ ਨਹੀਂ ਗੁਆਇਆ। ਸਾਰੀ ਦੁਨੀਆ ਅੰਦਰੋ ਅੰਦਰੀ ਇਹੀ ਸੋਚਦੀ ਰਹੀ ਕਿ ਇਰਾਕ ਨਾਲ ਅਮਰੀਕਾ ਏਨੀ ਬੁਰੀ ਨਹੀਂ ਕਰੇਗਾ। ਪਰ ਜੋ ਬਾਬ ਉਸ ਨੇ ਇਰਾਕ ਨਾਲ ਕੀਤੀ ਹੈ, ਉਸ ਤੋਂ ਜਾਰਜ ਬੁਸ਼ ਦੇ ਔਰੰਗਜ਼ੇਬੀ ਚਰਿਤਰ ਦੀ ਝਲਕ ਪੈਂਦੀ ਹੈ।

ਡੇਢ ਮਹੀਨੇ ਦੌਰਾਨ ਇਰਾਕ ਦੇ ਸ਼ਹਿਰਾਂ ਉਤੇ ਚਾਰ ਲੱਖ (੪,੦੦,੦੦੦) ਟਨ ਬਾਰੂਦ ਨਾਲ ਭਰੇ ਹੋਏ ਬੰਬ ਸੁੱਟੇ ਗਏ ਜਿਸ ਨਾਲ ਅਸੀਮ ਤਬਾਹੀ ਹੋਈ। ਆਖਰੀ ਦਿਨਾਂ ਵਿਚ ਤਾਂ ਰੂਸ ਨੇ ਅੰਤਮ ਤਬਾਹੀ ਟਾਲਣ ਲਈ ਵਾਹ ਵੀ ਲਾਈ। ਪਰ ਅਮਰੀਕਾ ਨੇ ਸੰਸਾਰ ਦੇ ਇਸ ਸੱਚ ਨੂੰ ਪ੍ਰਵਾਨ ਕਰਨ ਤੋਂ ਨਾਂਹ ਕਰ ਦਿੱਤੀ ਅਤੇ ਸਿਰਫ ਆਪਣੇ ਹੀ ਸੱਚ ਨੂੰ ਸਰਵੋਤਮ ਸਮਝਿਆ। ਸਾਰਾ ਸੰਸਾਰ ਦੇਖ ਰਿਹਾ ਸੀ ਕਿ ਮੱਖੀ ਇਸ ਦੇ ਮੂੰਹ ਵਲ ਆ ਰਹੀ ਹੈ ਪਰ ਕਿਸੇ ਵਿਚ ਵੀ ਆਪਣੇ ਸੱਚ ਖਾਤਰ ਲੜ ਮਰਨ ਦੀ ਹਿੰਮਤ ਨਹੀਂ ਸੀ।

ਕਿੱਥੇ ਕਿੱਥੇ ਦੀ ਗੱਲ ਕਰੀਏ? ਹਰ ਪਾਸੇ ਕੂੜ ਦਾ ਪਸਾਰਾ ਹੈ। ਆਪਣੇ ਪੰਜਾਬ ਨੂੰ ਹੀ ਲਵੋ। ਸਰਕਾਰ ਵਲੋਂ ਇਕ ਖਾਸ ਤਰ੍ਹਾਂ ਦੇ ਸੱਚ ਨੂੰ ਦਬਾਉਣ ਦੀ ਕੋਸ਼ਿਸ਼ ਚੱਲ ਰਹੀ ਹੈ। ਦੂਸਰੀ ਧਿਰ ਵਲੋਂ ਆਮ ਲੋਕਾਂ ਦੇ ਸੱਚ ਉਤੇ ਆਪਣਾ ਸੱਚ ਠੋਸਿਆ ਜਾ ਰਿਹਾ ਹੈ। ਹਰੇਕ ਦਾ ਸੱਚ ਆਪਣਾ ਹੈ ਅਤੇ ਉਸ ਲਈ ਸਾਧਾਰਨ ਪੰਜਾਬੀ ਦੇ ਸੱਚ ਨੂੰ ਕੁਰਬਾਨ ਕੀਤਾ ਜਾ ਰਿਹਾ ਹੈ। ਪੰਜਾਬ ਦੇ ਇਕ ਸਿਰਮੌਰ ਕਵੀ ਦੀ ਕਲਮ ਕਹਿੰਦੀ ਹੈ :—

ਹੇ ਮਨੁੱਖ ਦੇ ਅੰਤਹਕਰਨ
ਕੁਝ ਤਾਂ ਬੋਲ

ਪਰ ਕੀ ਇਹ ਅੰਤਹਕਰਨ ਬੋਲ ਰਿਹਾ ਹੈ? ਇਸ ਅੰਤਹਕਰਨ ਦੀ ਬੋਲੀ ਨੂੰ ਕੌਣ ਸੁਣਦਾ ਹੈ! ਅਸੀਂ ਆਪਣੀਆਂ ਆਜ਼ ਦੀਆਂ ਗੁਆ ਚੁਕੇ ਹਾ। ਇਨ੍ਹਾਂ ਆਜ਼ਾਦੀਆਂ ਲਈ ਲੜਨਾ ਤਕ ਵੀ ਨਹੀਂ ਜਾਣਦੇ। ਇਕ ਪਾਸੇ ਸਾਡੇ ਵਿਚਾਰਾਂ ਉਤੇ ਸਰਕਾਰੀ ਡਾਕੇ ਪੈ ਰਹੇ ਹਨ ਦੂਜੇ ਪਾਸੇ ਸਾਡੇ ਉਤੇ ਨਿਜੀ ਵਰਤੋ ਵਿਹਾਰ, ਪਹਿਰਾਵੇ, ਖਾਣ ਪੀਣ, ਵਿਚਰਨ ਦੇ ਨਵੇਂ ਮਾਪਦੰਡ ਠੋਸੇ ਜਾ ਰਹੇ ਹਨ। ਕੋਈ ਵੀ ਸੁਕਰਾਤ ਸਰਮੱਦ ਮਨਸੂਰ ਜਾਂ ਤੇਗ ਬਹਾਦਰ ਬਣਨ ਲਈ ਤਿਆਰ ਨਹੀਂ। ਸਭ ਦੇਖ ਕੇ ਮੱਖੀ ਨਿਗਲੀ ਜਾ ਰਹੇ ਹਾਂ। ਅਸੀਂ ਗੁਲਾਮਾਂ ਦੇ ਵੀ ਗੁਲਾਮ ਹਾਂ। ਪਤਾ ਨਹੀਂ ਕਦੋਂ ਸਾਡੇ ਵਿਚੋਂ ਕੋਈ ਸਪਾਰਟਕਸ ਦਾ ਖੂਨ ਉਠੇਗਾ?......

## ਸ. ਮੋਹਨ ਸਿੰਘ ਦੇ ਪਿਤਾ ਜੀ ਨਮਿਤ ਭੋਗ

ਸ. ਮੋਹਨ ਸਿੰਘ ਪਿੰਡ ਚੱਕ ਖੁਰਦ (ਮਲੇਰਕੋਟਲਾ) ਦੇ ਪਿਤਾ ਜੀ ਪਿਛਲੇ ਦਿਨੀਂ ਸਵਰਗਵਾਸ ਹੋ ਗਏ ਹਨ। ਉਹਨਾਂ ਦੀ ਜੀਵ ਆਤਮਾ ਨਮਿਤ ਪਾਏ ਭੋਗ ਦੇ ਅਵਸਰ ਤੇ ਵਰਿਆਮ ਨੂੰ ੫੦/- ਰੁਪਏ ਭੇਜੇ ਗਏ ਹਨ ਰਾਹੀਂ ਸ. ਕਰਤਾਰ ਸਿੰਘ ਪੰਛੀ।

# ਸਰਦਾਰ ਜੱਸਾ ਸਿੰਘ ਰਾਮਗੜ੍ਹੀਆ

**ਡਾ: ਜਸਵੰਤ ਸਿੰਘ 'ਜੱਸ'**

ਸਮੇਂ ਸਮੇਂ ਇਤਿਹਾਸ ਦੀ ਕੁੱਖ ਅਜੇਹੇ ਮਹਾਨ ਪੁਰਸ਼ਾਂ ਨੂੰ ਜਨਮ ਦਿੰਦੀ ਹੈ ਜੋ ਕਥਨੀ ਤੇ ਕਰਨੀ ਦੇ ਸੂਰੇ ਹੁੰਦੇ ਹਨ ਤੇ ਜਿਨ੍ਹਾਂ ਦੇ ਚਮਤਕਾਰੀ ਕੌਤਕ ਹਮੇਸ਼ਾਂ ਵਾਸਤੇ ਆਪਣੀ ਛਾਪ ਛੱਡ ਜਾਂਦੇ ਹਨ। ਅਜੇਹਾ ਹੀ ਮਹਾਨ ਪੁਰਸ਼ ਸੀ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਜਿਸਨੇ ਆਪਣੇ ਕਾਰਨਾਮਿਆਂ ਨਾਲ ਪੰਜਾਬ ਦਾ ਇਤਿਹਾਸ ਸਿਰਜਿਆ ਅਤੇ ਆਉਣ ਵਾਲੀਆਂ ਨਸਲਾਂ ਵਾਸਤੇ ਵਡਮੁੱਲੀਆਂ ਲੀਹਾਂ ਪਾਈਆਂ।

ਜੱਸਾ ਸਿੰਘ ਦਾ ਜਨਮ, ਪਿੰਡ ਇੱਚੋਗਿੱਲ ਜ਼ਿਲਾ ਲਾਹੌਰ ਵਿਚ, ਸੰਨ ੧੭੨੩ ਵਿਚ ਹੋਇਆ। ਪੰਜਾਬ ਦੇ ਇਤਿਹਾਸ ਵਿਚ ਇਹ ਉਹ ਸਮਾਂ ਸੀ ਜਿਸਨੂੰ ਇਤਿਹਾਸ ਦਾ 'ਹਨੇਰਾ ਕਾਲ' ਕਿਹਾ ਜਾਂਦਾ ਹੈ। ਅਠਾਰ੍ਹਵੀਂ ਸਦੀ ਪੰਜਾਬੀਆਂ ਉਤੇ ਡਾਢੀ ਭੀੜ ਦਾ ਸਮਾਂ ਸੀ। ਬਾਬਾ ਬੰਦਾ ਬਹਾਦਰ, ਨਦੇੜ ਤੋਂ ਕਲਗੀਧਰ ਪਿਤਾ ਗੁਰੂ ਗੋਬਿੰਦ ਸਿੰਘ ਦਾ ਆਦੇਸ਼ ਲੈ ਕੇ ਪੰਜਾਬ ਵਿਚ ਆਇਆ। ਪੰਜਾਬ ਵਿਚੋਂ ਬਹੁਤ ਸਾਰੇ ਅਣਖੀ ਸੂਰੇ ਉਸਦੇ ਨਾਲ ਰਲੇ। ਸਮੇਂ ਦੀ ਜ਼ਾਲਮ ਹਕੂਮਤ ਨਾਲ ਟੱਕਰ ਲਈ। ਸਰਹਿੰਦ ਦੀ ਇੱਟ ਨਾਲ ਇੱਟ ਖੜਕਾਈ। ਇਸ ਕਾਰਵਾਈ ਵਿਚ ਜੱਸਾ ਸਿੰਘ ਦਾ ਬਾਬਾ ਭਾਈ ਹਰਿਦਾਸ ਸਿੰਘ ਮੋਹਰੀਆਂ ਵਿਚ ਸੀ ਜੋ ਲੜਦਾ ਹੋਇਆ ਬਜਵਾੜੇ ਦੀ ਲੜਾਈ ਵਿਚ ਸ਼ਹੀਦ ਹੋਇਆ। ਇਸਤੋਂ ਪਹਿਲੋਂ ਭਾਈ ਹਰਿਦਾਸ ਸਿੰਘ ਕਲਗੀਧਰ ਦੀ ਫੌਜ ਵਿਚ ਸ਼ਾਮਲ ਸੀ ਤੇ ਸ਼ਸਤਰ ਤਿਆਰ ਕਰਨ ਦੀ ਸੇਵਾ ਨਿਬਾਹੁੰਦਾ ਰਿਹਾ ਸੀ।

ਖੁਰਾਸਾਨ ਤੋਂ ਤੁਰੇ ਨਾਦਰਸ਼ਾਹ ਦੇ ਲੋਟੂ ਦਸਤਿਆਂ ਨੇ ਦਿੱਲੀ ਵੱਲ ਵਧਦਿਆਂ ਤੇ ਫਿਰ ਵਾਪਸ ਮੁੜਦਿਆਂ ਸਾਰਾ ਪੰਜਾਬ ਵਲੂੰਧਰ ਸੁੱਟਿਆ। ਨਾਦਰਸ਼ਾਹ ਨੂੰ ਤੋਰ ਕੇ ਜ਼ਕਰੀਆ ਖਾਨ ਨੇ ਸਿੱਖਾਂ ਉਤੇ ਜ਼ੁਲਮ ਢਾਹੁਣੇ ਸ਼ੁਰੂ ਕਰ ਦਿਤੇ। ਭਾਈ ਤਾਰੂ ਸਿੰਘ ਦੇ ਸਿਰ ਦੀ ਖੋਪਰੀ ਲਾਹਕੇ ਲਾਹੌਰ ਦੀ ਘੋੜਾ ਮੰਡੀ ਵਿਚ ਰਖੀ ਗਈ। ਪਠਾਨਕੋਟ ਅਤੇ ਡਲਹੌਜ਼ੀ ਦੀਆਂ ਪਹਾੜੀਆਂ ਵਿਚਕਾਰ ਦਸ ਹਜ਼ਾਰ ਸਿੱਖਾਂ ਨੂੰ ਘੇਰ ਕੇ ਸ਼ਹੀਦ ਕੀਤਾ ਗਿਆ, ਜਿਸਨੂੰ ਛੋਟਾ ਘੱਲੂਘਾਰਾ ਕਿਹਾ ਜਾਂਦਾ ਹੈ। ਇਕ ਹਜ਼ਾਰ ਸਿੰਘਾਂ ਨੂੰ ਲਾਹੌਰ ਲਿਆ ਕੇ ਸਾਰੇ ਆਲਮ ਦੇ ਸਾਹਮਣੇ ਸ਼ਹੀਦ ਕੀਤਾ ਗਿਆ। ਭਾਈ ਮਨੀ ਸਿੰਘ ਦਾ ਬੰਦ ਬੰਦ ਕੱਟਿਆ ਗਿਆ। ਅਹਿਮਦ ਸ਼ਾਹ ਅਬਦਾਲੀ ਦੇ ਹਮਲੇ ਸ਼ੁਰੂ ਹੋ ਗਏ। ਹਰਿਮੰਦਰ ਸਾਹਿਬ ਉਤੇ ਤੋਪਾਂ ਦਾਗੀਆਂ ਗਈਆਂ। ਕਈ ਵੇਰ ਸਰੋਵਰ ਨੂੰ ਪੂਰਿਆ ਗਿਆ। ਮੀਰ ਮੰਨੂ ਦੇ ਸਮੇਂ ਪਈ ਵਾਢੀ ਨੂੰ ਸਿੱਖਾਂ ਨੇ ਦਰਿੜਤਾ ਨਾਲ ਝੱਲਿਆ। ਕੁੱਪ-ਰਹੀੜ ਵਿਖੇ ਵਡੇ ਘੱਲੂਘਾਰੇ ਵਿਚ ਵੀਹ ਹਜ਼ਾਰ ਤੋਂ ਵੱਧ ਸਿੰਘ, ਸਿੰਘਣੀਆਂ ਤੇ ਬੱਚੇ ਸ਼ਹੀਦ ਹੋ ਗਏ। ਜਿਵੇਂ ਕਿਵੇਂ ਵੀ ਹੋਇਆ, ਸਿੰਘ ਆਪਣੀ ਹਿੰਮਤ ਨਾਲ ਜ਼ਾਲਮਾਂ ਨਾਲ ਵਾਰਾ ਸਾਰਾ ਲੈਂਦੇ ਰਹੇ ਤੇ ਭਾਰਤੀ ਸੰਪਤੀ ਤੇ ਭਾਰਤੀ ਇਜ਼ਤ ਦੇ ਰਖਵਾਲੇ ਬਣਦੇ ਰਹੇ। ਇਹ ਸਾਰਾ ਸਮਾਂ ਸਰਦਾਰ ਜੱਸਾ ਸਿੰਘ ਦਾ ਅੱਖੀਂ ਵੇਖਿਆ ਤੇ ਹੱਡੀਂ ਵਾਪਰਿਆ ਸੱਚ ਸੀ।

ਨੌਜਵਾਨ ਜੱਸਾ ਸਿੰਘ ਦੇ ਸਾਹਮਣੇ ਭਰਪੂਰ ਖਾਨਦਾਨੀ ਰਵਾਇਤਾਂ, ਪਰੇਰਨਾ ਸਰੋਤ ਸਨ। ਬਾਬਾ ਹਰਿਦਾਸ ਸਿੰਘ ਦਾ ਲੜਦਿਆਂ ਸ਼ਹੀਦ ਹੋ ਜਾਣਾ, ਪਿਤਾ ਗਿਆਨੀ ਭਗਵਾਨ ਸਿੰਘ ਪਾਸੋਂ ਮਿਲੀ ਗੁਰਮਤ ਗੁੜ੍ਹਤੀ ਤੇ ਸਿੱਖੀ-ਆਦੇਸ਼ ਉਸਦੇ ਮਨ ਤੇ ਆਤਮਾ ਨੂੰ ਸੁਚੇਤ ਰਖਦੇ ਸਨ। ਗੁਰੂ ਅਰਜਨ ਦੇਵ ਜੀ ਦਾ ਕਥਨ:

ਸਰਬ ਧਰਮ ਮਹਿ ਸ੍ਰੇਸਟ ਧਰਮ ॥
ਹਰਿ ਕੋ ਨਾਮ ਜਪ, ਨਿਰਮਲ ਕਰਮ ॥

ਹਰ ਸਮੇਂ 'ਨਾਮ ਜਪਣ' ਅਤੇ 'ਨਿਰਮਲ ਕਰਮ' ਦੇ ਸੁਮੇਲ ਬਾਰੇ ਸੁਚੇਤ ਰਖਦਾ ਸੀ। ਉਂਜ ਤਾਂ ਮਾਰਗ ਦਰਿਸ਼ਟੀ ਵਾਸਤੇ ਹਰੇਕ ਪੁਰਸ਼ ਨੂੰ 'ਨਾਮ ਜਪਣ' ਦੀ ਲੋੜ ਹੈ ਪਰੰਤੂ ਜਿਸਦੇ ਹੱਥ ਵਿਚ 'ਤਲਵਾਰ' ਹੈ, ਉਸਨੂੰ ਇਸਦੀ ਵਿਸ਼ੇਸ਼ ਤੌਰ ਤੇ ਲੋੜ ਹੈ। 'ਨਾਮ ਜਪਣ' ਨੇ ਸੇਧ ਦੇਣੀ ਹੈ। ਜੇ ਸੇਧ ਰਤਾ ਭੀ ਥਿੜਕ ਗਈ ਤਾਂ ਅਨਰਥ ਹੋ ਜਾਵੇਗਾ।

ਗੁਰੂ ਸਾਹਿਬਾਨ ਵਲੋਂ ਦਿਖਾਏ ਗਏ ਮਾਰਗ ਅਨੁਸਾਰ 'ਨਾਮ ਸਿਮਰਣ' ਨੇ ਇਖਲਾਕੀ ਤੇ ਆਤਮਕ ਪੱਧਰ ਏਨੀ ਉੱਚੀ ਕਰ ਦਿਤੀ ਸੀ ਕਿ ਲੁੱਟ ਖਸੁੱਟ ਦਾ ਖਿਆਲ ਹੀ ਨਾ ਰਹੇ। ਕਲਗੀਧਰ ਦੇ ਖਾਲਸੇ ਨੇ ਤਲਵਾਰ ਪਕੜੀ ਕੇਵਲ ਮਜ਼ਲੂਮਾਂ ਦੀ ਰੱਖਿਆ ਕਰਨ ਅਤੇ ਇਨਸਾਫ਼ ਦੀ ਆਵਾਜ਼ ਬੁਲੰਦ ਕਰਨ ਵਾਸਤੇ। ਅਹਿਮਦ ਸ਼ਾਹ ਅਬਦਾਲੀ ਅਤੇ ਨਾਦਰਸ਼ਾਹ ਵਰਗੇ ਧਾੜਵੀਆਂ ਵਾਂਗ ਧਨ, ਜੋਬਨ ਲੁੱਟਣ ਵਾਸਤੇ ਨਹੀਂ। ਨਾ ਹੀ ਰਾਜ ਸਥਾਪਤ ਕਰਨ ਲਈ ਅਤੇ ਨਾ ਹੀ ਸੂਰਬੀਰਤਾ ਦੀ ਧਾਂਕ ਜਮਾਉਣ ਵਾਸਤੇ। ਕਲਗੀਧਰ ਨੇ ਆਪਣੀ ਫੌਜ ਨੂੰ 'ਅਕਾਲ-ਪੁਰਖ' ਦੀ ਫੌਜ ਕਿਹਾ ਹੈ—

ਖਾਲਸਾ, ਅਕਾਲ ਪੁਰਖ ਕੀ ਫ਼ੌਜ

ਅਕਾਲ ਪੁਰਖ ਦੀ ਫ਼ੌਜ ਲੁੱਟ-ਖਸੁੱਟ ਨਹੀਂ ਕਰ ਸਕਦੀ। ਅਕਾਲ ਪੁਰਖ ਦੀ ਫੌਜ ਇਸਤਰੀਆਂ ਦੀ ਬੇਪਤੀ ਨਹੀਂ ਕਰ ਸਕਦੀ। ਅਕਾਲ ਪੁਰਖ ਦੀ ਫੌਜ ਅਬਲਾ ਤੇ ਨਿਹੱਥਿਆਂ ਦੀਆਂ ਜਾਨਾਂ ਨਹੀਂ ਲੈ ਸਕਦੀ। ਉਹ ਮਜ਼ਲੂਮਾਂ

ਦੀ ਰਖਿਆ ਕਰੇਗੀ। ਅਜੇਹੀ ਅਕਾਲ ਪੁਰਖ ਦੀ ਫੌਜ ਦੀ ਇਕ ਟੁਕੜੀ ਦਾ ਜਰਨੈਲ ਸੀ, ਸਰਦਾਰ ਜੱਸਾ ਸਿੰਘ ਰਾਮਗੜ੍ਹੀਆ। ਅਹਿਮਦ ਸ਼ਾਹ ਦਿੱਲੀ ਤੋਂ ਮੁੜਦਾ ਹੋਇਆ, ਭਾਰਤ ਦੀ ਇਜ਼ਤ ੮੦੦ ਸੁੰਦਰ ਮੁਟਿਆਰਾਂ ਬੰਦੀ ਬਣਾ ਕੇ ਲੈ ਤੁਰਿਆ। ਸਰਦਾਰ ਜੱਸਾ ਸਿੰਘ ਦੀ ਕਮਾਨ ਹੇਠ ਲੜ ਰਹੀ ਅਕਾਲ ਪੁਰਖ ਦੀ ਫੌਜ ਨੇ ਦਰਿਆ ਬਿਆਸ ਤਕ ਪਹੁੰਚਦਿਆਂ ਪਹੁੰਚਦਿਆਂ ਸਭ ਛੁਡਾ ਕੇ ਘਰੋ ਘਰ ਪੁਚਾ ਦਿਤੀਆਂ। ਕਸੂਰ ਦੇ ਹਾਕਮ, ਹਿਸਾਰ ਦੇ ਹਾਕਮ ਵਲੋਂ ਕੀਤੀਆਂ ਜਾਣ ਵਾਲੀਆਂ ਅਜੇਹੀਆਂ ਵਧੀਕੀਆਂ ਨੂੰ ਸਰਦਾਰ ਜੱਸਾ ਸਿੰਘ ਨੇ ਤੇਗ ਦੇ ਜ਼ੋਰ ਨਾਲ ਠੱਲ੍ਹ ਪਾਈ।

ਅੱਜ ਦਾ ਪੰਜਾਬ ਭੀ ਅਤਿ-ਗੰਭੀਰ ਸੰਕਟ ਵਿਚੋਂ ਲੰਘ ਰਿਹਾ ਹੈ। ਕੁਝ ਸੁਆਰਥੀ ਗੁਮਰਾਹੀਆਂ ਦੇ ਟੇਟੇ ਚੜ੍ਹਕੇ ਅਤੇ ਕੁਝ ਰਾਜਨੀਤਕ ਵਧੀਕੀਆਂ ਦਾ ਸ਼ਿਕਾਰ ਬਣੇ ਹੋਏ ਪੰਜਾਬੀ ਗੱਭਰੂ ਦਾ ਹੱਥ ਤਲਵਾਰ ਦੀ ਮੁੱਠ ਤੱਕ ਪਹੁੰਚ ਗਿਆ ਹੈ। ਜਦ ਬਾਕੀ ਸਾਰੇ ਰਸਤੇ ਬੰਦ ਹੋ ਜਾਣ ਤਾਂ ਤੇਗ ਦੀ ਵਰਤੋਂ ਨੂੰ ਸਿੱਖ ਰਵਾਇਤਾਂ ਪਰਵਾਨਗੀ ਦਿੰਦੀਆਂ ਹਨ। ਲੋੜ ਇਸ ਗੱਲ ਦੀ ਹੈ ਕਿ ਤੇਗ ਦੀ ਵਰਤੋਂ ਕਰਨ ਸਮੇਂ ਵਡਮੁੱਲੀਆਂ ਰਵਾਇਤਾਂ ਹੱਥੋਂ ਨਾ ਥਿੜਕਣਾ। ਤਲਵਾਰ ਨੂੰ ਪਕੜਣ ਵਾਲਾ ਸਿਪਾਹੀ ਇਹ ਨਾ ਭੁੱਲੇ ਕਿ ਉਹ 'ਅਕਾਲ ਪੁਰਖ ਦੀ ਫੌਜ' ਦਾ ਅੰਗ ਹੈ।

'ਅਕਾਲ ਪੁਰਖ ਦੀ ਫੌਜ' ਨੂੰ ਕਲਗੀਧਰ ਪਿਤਾ ਨੇ ਚੜ੍ਹਦੀ ਕਲਾ ਦੀ ਦਾਤ ਬਖਸ਼ੀ ਹੈ। ਸੰਸਾਰ ਵਿਚ ਦੋ ਪ੍ਰਕਾਰ ਦੇ ਵਿਅਕਤੀ ਵਿਚਰਦੇ ਹਨ। ਇਕ ਉਹ, ਜਿਨ੍ਹਾਂ ਨੂੰ ਬਰਨਾਰਡ ਸ਼ਾਅ ਦੇ ਕਥਨ ਅਨੁਸਾਰ ਪਾਣੀ ਦਾ ਅੱਧਾ ਗਲਾਸ ਖਾਲੀ ਹੀ ਦਿੱਸਦਾ ਹੈ ਅਤੇ ਦੂਸਰੇ ਉਹ ਜਿਨ੍ਹਾਂ ਨੂੰ ਉਹੋ ਗਲਾਸ ਅੱਧਾ ਭਰਿਆ ਹੋਇਆ ਦਿੱਸਦਾ ਹੈ। ਗੁਰੂ ਗੋਬਿੰਦ ਸਿੰਘ ਨੇ ਆਪਣਾ ਸਾਰਾ ਸਰਬੰਸ ਵਾਰ ਕੇ, ਸਾਥੀਆਂ ਨਾਲੋਂ ਵਿਛੜਕੇ, ਮਾਲਵੇ ਦੇ ਜੰਗਲਾਂ ਵਿਚ ਇਕੱਲਿਆਂ ਵਿਚਰਦਿਆਂ ਹੋਇਆਂ ਹਿੰਮਤ ਨਹੀਂ ਹਾਰੀ। ਸਦਾ ਚੜ੍ਹਦੀ ਕਲਾ ਵਿਚ ਰਹੇ। ਔਰੰਗਜ਼ੇਬ ਨੂੰ 'ਜ਼ਫਰਨਾਮਾ' ਲਿਖਿਆ। ਤਲਵਾਰ ਦੀ ਖੇਡ ਖੇਡਣ ਵਾਲਿਆਂ ਲਈ, ਜ਼ੁਲਮ ਦਾ ਟਾਕਰਾ ਕਰਨ ਲਈ, ਚੜ੍ਹਦੀ ਕਲਾ ਵਿਚ ਰਹਿਣਾ ਬੜਾ ਜ਼ਰੂਰੀ ਹੈ। ਚੜ੍ਹਦੀ ਕਲਾ ਅਤੇ ਜਿੱਤ ਦਾ ਅਹਿਸਾਸ ਕਈ ਔਕੜਾਂ ਸਰਲ ਕਰ ਦਿੰਦਾ ਹੈ। ਦੂਜੇ ਸੰਸਾਰ ਯੁੱਧ ਸਮੇਂ ਹੋਏ ਤਜਰਬੇ ਇਸ ਨਿਰਣੇ ਤੇ ਪੁੱਜਦੇ ਹਨ ਕਿ ਜੇਤੂ ਫ਼ੌਜ ਦੇ ਸਿਪਾਹੀਆਂ ਦੇ ਜ਼ਖਮ ਦੂਜਿਆਂ ਨਾਲੋਂ ਜਲਦੀ ਠੀਕ ਹੋ ਜਾਂਦੇ ਹਨ।

ਚੜ੍ਹਦੀ ਕਲਾ ਵਿਚ ਤਦੇ ਵਿਚਰਿਆ ਜਾ ਸਕਦਾ ਹੈ, ਕਿਸੇ ਨੇਕ ਕੰਮ ਨੂੰ ਤਦੇ ਹੱਥ ਪਾਇਆ ਜਾ ਸਕਦਾ ਹੈ, ਜੇਕਰ ਆਦਮੀ ਮਾਨਸਕ ਤੌਰ ਤੇ ਨਿਰਭੈ ਹੋ ਜਾਵੇ ਅਰਥਾਤ ਆਪਣੇ ਦਿਲ ਵਿਚੋਂ ਮੌਤ ਦਾ ਭੈਅ ਦੂਰ ਕਰ ਦੇਵੇ। ਕਲਗੀਧਰ ਦਾ ਖਾਲਸਾ ਸਦਾ ਨਿਰਭੈ ਵਿਚਰਦਾ ਹੈ। ਜਿਹੜਾ ਭੀ ਗੱਭਰੂ ਤਲਵਾਰ ਪਕੜਦਾ ਹੈ, ਮੌਤ ਦੇ ਡਰ ਤੋਂ ਰਹਿਤ ਹੋ ਜਾਂਦਾ ਹੈ। ਭਗਤ ਕਬੀਰ ਨੇ ਭਾਵੇਂ ਆਪ ਤਲਵਾਰ ਨਹੀਂ ਪਕੜੀ ਪਰੰਤੂ ਇਹ ਧਾਰਣਾ ਉਨ੍ਹਾਂ ਨੂੰ ਪੂਰੀ ਤਰ੍ਹਾਂ ਸਪੱਸ਼ਟ ਸੀ। ਉਹਨਾਂ ਦੇ ਕਥਨ :

ਕਬੀਰ ਜਿਸ ਮਰਨੇ ਤੇ ਜਗ ਡਰੈ ਮੇਰੇ ਮਨ ਅਨੰਦ ॥
ਮਰਨੇ ਹੀ ਤੇ ਪਾਈਐ ਪੂਰਨ ਪਰਮਾਨੰਦ ॥

ਤੋਂ ਪੁਸ਼ਟੀ ਹੋ ਜਾਂਦੀ ਹੈ।

ਭਾਈ ਮਨੀ ਸਿੰਘ ਦੀ ਸ਼ਹਾਦਤ ਉਪਰੰਤ ਹਰਿਮੰਦਰ ਸਾਹਿਬ ਸਰਕਾਰੀ ਕਬਜ਼ੇ ਅਧੀਨ ਚਲਾ ਗਿਆ ਸੀ। ਸਿੱਖ ਹਿਰਦਿਆਂ ਵਿਚ ਇਹ ਚੀਸ ਰੜਕਦੀ ਸੀ। ਸੰਨ ੧੭੪੮, ਵਿਸਾਖੀ ਵਾਲੇ ਦਿਨ, ਖਿੰਡਰੇ ਪੁੰਡਰੇ ਸਿੱਖ ਜਥੇ ਇਕੱਤਰ ਹੋਏ। ਖਾਲਸੇ ਨੇ ਫੈਸਲਾ ਕੀਤਾ ਕਿ ਭੀੜ ਪੈਣ ਸਮੇਂ ਪਹਾੜਾਂ ਤੇ ਜੰਗਲਾਂ ਦੀ ਸ਼ਰਣ ਲੈਣ ਨਾਲੋਂ ਕਿਉਂ ਨਾ ਅੰਮ੍ਰਿਤਸਰ ਵਿਚ ਇਕ ਕਿਲ੍ਹਾ ਉਸਾਰਿਆ ਜਾਵੇ ਤੇ ਉਥੇ ਡਟ ਕੇ ਵੈਰੀ ਦਲਾਂ ਦਾ ਟਾਕਰਾ ਕੀਤਾ ਜਾਵੇ। ਹਰਿਮੰਦਰ ਸਾਹਿਬ ਦੀ ਹਿਫਾਜ਼ਤ ਕੀਤੀ ਜਾਵੇ। 'ਰਾਮ ਰੌਣੀ' ਦਾ ਕੱਚਾ ਕਿਲ੍ਹਾ ਉਸਾਰਿਆ ਗਿਆ। ਇਸਦੀ ਉਸਾਰੀ ਵਿਚ ਸਰਦਾਰ ਜੱਸਾ ਸਿੰਘ ਦਾ ਵਿਸ਼ੇਸ਼ ਰੋਲ ਸੀ। ਸਮਾਂ ਪਾ ਕੇ ਇਹ ਕਿਲ੍ਹਾ ਪੱਕਾ ਕੀਤਾ ਗਿਆ ਤੇ ਇਸਦਾ ਨਾਮ 'ਰਾਮਗੜ੍ਹ' ਰਖਿਆ ਗਿਆ। ਸਰਦਾਰ ਜੱਸਾ ਸਿੰਘ ਨੂੰ ਕਿਲ੍ਹੇਦਾਰ ਨਿਸਚਤ ਕੀਤਾ ਗਿਆ ਤੇ ਉਦੋਂ ਤੋਂ ਹੀ ਉਸਦੇ ਨਾਮ ਦੇ ਨਾਲ 'ਰਾਮਗੜ੍ਹੀਆ' ਸ਼ਬਦ 'ਅੱਲ' ਵਜੋਂ ਜੁੜ ਗਿਆ।

ਮੀਰ ਮੰਨੂ ਦੇ ਸਮੇਂ ਜੱਸਾ ਸਿੰਘ ੯੦੦ ਸਾਥੀਆਂ ਸਮੇਤ ਇਸ ਕਿਲ੍ਹੇ ਵਿਚ ਘਿਰ ਗਿਆ। ਮੀਰ ਮੰਨੂ ਦੀਆਂ ਫੌਜਾਂ ਹਰ ਤਰ੍ਹਾਂ ਦੇ ਹਥਿਆਰਾਂ ਨਾਲ ਲੈਸ ਸਨ। ਸਿੱਖਾਂ ਨੇ ਡੱਟਕੇ ਵੈਰੀ ਦਾ ਮੁਕਾਬਲਾ ਕੀਤਾ ਤੇ ਵੈਰੀ ਦਲਾਂ ਸਾਹਮਣੇ ਹਥਿਆਰ ਸੁੱਟਣ ਨਾਲੋਂ ਲੜਦੇ ਲੜਦੇ ਕਿਲ੍ਹਿਉਂ ਬਾਹਰ ਨਿਕਲ ਆਏ ਤੇ ਵੈਰੀ ਦਲਾਂ ਨੂੰ ਚੀਰਦੇ ਹੋਏ ਪਹਾੜਾਂ ਵੱਲ ਨਿਕਲ ਗਏ। ਮੀਰ ਮੰਨੂ ਦੇ ਦਸਤਿਆਂ ਨੇ ਪਿੰਡ ਪਿੰਡ ਛਾਣਿਆ। ਸਿੱਖ ਪਰਵਾਰਾਂ ਉਤੇ ਡਾਢੇ ਅਤਿਆਚਾਰ ਕੀਤੇ। ਸਿੱਖ ਇਸਤਰੀਆਂ ਨੇ ਬੰਦੀਖਾਨਿਆਂ ਵਿਚ ਸਵਾ ਸਵਾ ਮਣ ਦੇ ਪੀਸਣੇ ਪੀਸੇ, ਕੋਰੜੇ ਖਾਧੇ, ਭੁੱਖਾਂ ਬਰਦਾਸ਼ਤ ਕੀਤੀਆਂ, ਬੱਚਿਆਂ ਦੇ ਟੁੱਕੜੇ ਕਰਵਾਕੇ ਆਪਣੀਆਂ ਝੋਲੀਆਂ 'ਚ ਪਵਾਏ। ਪਰ ਸਿੱਖੀ ਸਿਦਕ ਵਲੋਂ ਅਡੋਲਤਾ, ਜਿਉਂ ਦੀ ਤਿਉਂ ਕਾਇਮ ਰਹੀ।

ਅਹਿਮਦ ਸ਼ਾਹ ਅਬਦਾਲੀ ਆਪਣੇ ਸੱਤਵੇਂ ਹਮਲੇ ਸਮੇਂ ਲੁੱਟਮਾਰ ਕਰਕੇ ਵਾਪਸ ਮੁੜ ਰਿਹਾ ਸੀ ਕਿ ਦਰਿਆ

ਸਤਿਲੁਜ ਲੰਘਦਿਆਂ ਹੀ ਸਰਦਾਰ ਜੱਸਾ ਸਿੰਘ ਨੇ ਘੇਰ ਲਿਆ। ਸੱਤ ਦਿਨ ਡਟਕੇ ਲੜਾਈ ਹੋਈ। ਜੱਸਾ ਸਿੰਘ ਨੇ ਬਹਾਦਰੀ ਦੇ ਉਹ ਜੌਹਰ ਦਿਖਾਏ ਕਿ ਅਬਦਾਲੀਆਂ ਨੂੰ ਨਾਨੀ ਚੇਤੇ ਆ ਗਈ। ਇਸ ਸਮੇਂ, ਉਸਦੇ ਆਪਣੇ ਇਤਿਹਾਸਕਾਰ ਕਾਜ਼ੀ ਨੂਰ ਮੁਹੰਮਦ ਨੇ ਸਰਦਾਰ ਜੱਸਾ ਸਿੰਘ ਬਾਰੇ ਫ਼ਾਰਸੀ ਵਿਚ ਲਿਖਿਆ ਹੈ :

ਦਿਗਰ ਜੱਸਾ ਠੋਕਾ ਬਦਸ਼ ਹਮਅਨਾਂ
ਕਿ ਸ਼ੇਰਾਂ ਬਦਾਂ ਸੱਗ ਤਬਾਬੋ ਤਵਾਂ।

ਅਰਥਾਤ ਜੱਸਾ ਸਿੰਘ ਠੋਕਾ ਆਪਣੇ ਸਾਥੀਆਂ ਵਿਚ ਇੰਜ ਜਾਪਦਾ ਸੀ ਜਿਵੇਂ ਕੁੱਤਿਆਂ ਵਿਚ ਇਕ ਆਫਰਿਆ ਹੋਇਆ ਸ਼ੇਰ ਗਰਜਦਾ ਹੋਵੇ। ਇਸਤੋਂ ਸਰਦਾਰ ਜੱਸਾ ਸਿੰਘ ਦੀ ਮੈਦਾਨਿ-ਜੰਗ ਵਿਚ ਸੂਰਬੀਰਤਾ ਦੀ ਝਲਕ ਸਹਿਜੇ ਹੀ ਵੇਖੀ ਤੇ ਮਾਪੀ ਜਾ ਸਕਦੀ ਹੈ।

ਕਾਜ਼ੀ ਨੂਰ ਮੁਹੰਮਦ ਨੇ ਸਿੱਖ-ਜੁੱਧ ਕਲਾ 'ਢਾਈ-ਫੱਟ' (ਸੱਟ ਮਾਰ ਕੇ ਦੌੜ ਜਾਣਾ ਤੇ ਫਿਰ ਦਾਅ ਲਾਕੇ ਆ ਸੱਟ ਮਾਰਨੀ) ਨੂੰ ਬੜਾ ਖਤਰਨਾਕ ਦਸਿਆ ਹੈ ਤੇ ਆਪਣੀਆਂ ਫੌਜਾਂ ਨੂੰ ਇਸ ਬਾਰੇ ਸੁਚੇਤ ਕੀਤਾ ਹੈ। ਸਰਦਾਰ ਜੱਸਾ ਸਿੰਘ ਦੇ ਗੱਭਰੂ ਅਹਿਮਦ ਸ਼ਾਹ ਅਬਦਾਲੀ ਨੂੰ ਦਰਿਆ ਚਨਾਬ ਤੱਕ ਸੱਟਾਂ ਮਾਰਦੇ ਰਹੇ ਤੇ ਉਸਦਾ ਲੁੱਟ ਦਾ ਸਾਰਾ ਸਮਾਨ ਖੋਹ ਲਿਆ।

ਇਉਂ ਪੰਜਾਬ ਦਾ ਅਠਾਰ੍ਹਵੀਂ ਸਦੀ ਦਾ ਇਤਿਹਾਸ ਅਜੋਕੇ ਸਮੇਂ ਦੀ ਲੀਡਰਸ਼ਿਪ ਅਤੇ ਆਉਣ ਵਾਲੀਆਂ ਪੀੜ੍ਹੀਆਂ ਵਾਸਤੇ ਕਈ ਪਰਕਾਰ ਦੀਆਂ ਉਸਾਰੂ ਪਰੇਰਨਾਵਾਂ ਦੇਣ ਦੀ ਸਮਰਥਾ ਰਖਦਾ ਹੈ। ਆਗੂ ਆਪਣੀਆਂ ਜਾਨਾਂ ਹੂਲਦੇ ਸਨ, ਕੇਵਲ ਅਣਖ ਭਰਿਆ ਇਜ਼ਤਦਾਰ ਜੀਵਨ ਜੀਣ ਵਾਸਤੇ। ਸਰਮਾਏ ਦਾ, ਜਾਗੀਰਾਂ ਦਾ, ਗੱਦੀਆਂ ਦਾ ਉਹਨਾਂ ਨੂੰ ਕੋਈ ਲਾਲਚ ਨਹੀਂ ਸੀ। ਗੁਰੂ ਘਰ ਦੇ ਅਦਨੇ ਜਿਹੇ ਸੇਵਕ ਕਪੂਰ ਸਿੰਘ ਨੂੰ ਨਵਾਬੀ ਉਦੋਂ ਦਿਤੀ ਗਈ ਜਦ ਹੋਰ ਕੋਈ ਇਸ ਜ਼ਿਮੇਂਵਾਰੀ ਨੂੰ ਨਿਬਾਹੁਣ ਲਈ ਤਿਆਰ ਨਹੀਂ ਸੀ। ਅਜੋਕੇ ਸਮੇਂ ਅੰਦਰ ਹੋ ਰਹੀ ਕੁਰਸੀਆਂ ਦੀ ਦੌੜ ਸਮੇਂ ਕੌਮੀ ਹਿੱਤਾਂ ਨੂੰ ਛਿੱਕ ਤੇ ਟੰਗ ਦੇਣਾ, ਸਿੱਖ ਇਤਿਹਾਸਕ ਰਵਾਇਤਾਂ ਦੇ ਅਨਕੂਲ ਨਹੀਂ। ਅਜੇਹੇ ਆਗੂਆਂ ਨੂੰ ਇਤਿਹਾਸ ਕਦੇ ਮਾਫ਼ ਨਹੀਂ ਕਰੇਗਾ।

# ਗ਼ਜ਼ਲ

—ਡਾ: ਰਣਧੀਰ ਸਿੰਘ ਚੰਦ

ਪਲ 'ਚ ਕੁਝ ਪਲ 'ਚ ਕੁਝ ਹੈ ਬਣੀਦਾ।
ਇਹ ਤਕਾਜ਼ਾ ਨਵੀਂ ਰੌਸ਼ਨੀ ਦਾ।
ਜਿਸਮ ਤੋਂ ਰੂਹ ਤਕ ਭਟਕਦੇ ਹਾਂ
ਰੋਜ਼ ਪੈਂਡਾ ਹੈ ਕਿੰਨਾ ਕਰੀ ਦਾ।
ਆਦਮੀ ਮਾਰਦਾ ਆਦਮੀ ਨੂੰ
ਆਦਮੀ ਦਾਰੂ ਹੈ ਆਦਮੀ ਦਾ।
ਬੰਦਿਆਂ 'ਚੋਂ ਵਫ਼ਾ ਭਾਲਦੇ ਜੋ
ਜਾਪਦੇ ਬੰਦਾ ਪਿਛਲੀ ਸਦੀ ਦਾ।
ਹੱਕ ਖ਼ਾਤਰ ਹੈ ਮਰਨਾ ਵੀ ਜਿਉਣਾ
ਜ਼ਿੰਦਗੀ ਹੱਕ ਹੈ ਆਦਮੀ ਦਾ।
ਉਮਰ ਘਿਰਦੀ ਗਈ ਵਲ ਛਲਾਂ ਵਿਚ
ਭਾਲਿਆ ਆਸਰਾ ਸਾਦਗੀ ਦਾ।
ਚੰਦ, ਸੂਰਜ, ਸਿਤਾਰਾ ਕਹਾ ਲੈ
ਮੁੱਲ ਪੈਣਾ ਹੈ ਵਿਚਲੀ ਕਣੀ ਦਾ।

# ਦੋ ਕਵਿਤਾਵਾਂ

—ਕਮਲਪ੍ਰੀਤ ਕੌਰ

## ਬੰਦ ਕਿਤਾਬ

ਮੈਂ ਇਕ ਬੰਦ ਕਿਤਾਬ
ਪੁਰਾਣੀਆਂ ਕਿਤਾਬਾਂ ਦੇ ਢੇਰ ਵਿਚ
ਕਿਤੇ ਹੇਠਾਂ ਦੱਬੀ ਹਾਂ ਪਈ।
ਸੋਚਾਂ, ਖੌਰੇ ਕੋਈ ਆਵੇ
ਤੇ ਪਾਰਖੂ ਨਜ਼ਰਾਂ ਮੇਰੇ ਤੇ ਪੈ ਜਾਵਣ,
ਤੇ ਚਿਰਾਂ ਤੋਂ ਬੰਦ ਪਈ ਇਸ ਕਿਤਾਬ ਦੇ ਅੱਖਰਾਂ ਨੂੰ
ਆਪਣੀਆਂ ਅੱਖਾਂ ਦੀ ਨਿੱਘੀ ਰੌਸ਼ਨੀ ਦੇਵੇ
ਤੇ ਚਿਰਾਂ ਤੋਂ ਬਰਫ਼ 'ਚ ਜੜੇ
ਅੱਖਰਾਂ ਨੂੰ ਪਿਘਲਾ ਦੇਵੇ
ਤੇ ਉਹ ਪਿਘਲਿਆ ਹੋਇਆ ਪਿਆਰ ਦਾ ਸੋਮਾ ਬਣ
ਮੈਂ ਉਸ ਮਨੁੱਖ ਦੇ ਚਰਨੀਂ ਜਾ ਪਵਾਂ।

## ਦੁਆ

ਸੁਣਿਐ
ਅੱਜ ਸ਼ਹਿਰ ਖੁਸ਼ੀਆਂ ਦਾ ਕਾਫ਼ਿਲਾ ਆਇਆ
ਤੇ ਪਤੈ ਮੈਂ ਕੀ ਦੁਆ ਕੀਤੀ
ਕਿ ਉਹ ਤੇਰੇ ਘਰ ਵੱਲ ਮੁੜ ਜਾਵੇ।

—ਪੱਟੀ ਮਿਹਣਾ ਬਿਲੱਗਾ

# ਭਾਰਤ ਦੇ ਇਤਿਹਾਸ ਵਿਚ ਨਾਮਧਾਰੀ

ਸੋਵੀਅਤ ਸੰਘ ਨੇ ਮਾਸਕੋ ਤੋਂ ਦੋ ਭਾਗਾਂ ਵਿਚ ਭਾਰਤ ਦਾ ਇਤਿਹਾਸ ਛਾਪਿਆ ਹੈ। ਉਸ ਵਿਚ ਦੂਜੇ ਭਾਗ ਦੇ ਪੰਨਾ ੬੪ ਅਤੇ ਪੰਨਾ ੧੦੩ ਤੇ ਨਾਮਧਾਰੀਆਂ ਦਾ ਜ਼ਿਕਰ ਕੀਤਾ ਹੈ। ਅਸੀਂ ਏਹਨਾਂ ਪੰਨਿਆਂ ਦਾ ਪੰਜਾਬੀ ਉਲਥਾ ਪੇਸ਼ ਕਰਨ ਦੀ ਖੁਸ਼ੀ ਲੈ ਰਹੇ ਹਾਂ। ਜ਼ਰੂਰੀ ਨਹੀਂ ਕਿ ਇਸ ਵਿਚ ਦਰਜ ਵਿਚਾਰ ਅਤੇ ਤੱਥ ਨਾਮਧਾਰੀ ਅਕੀਦੇ ਦੇ ਐਨ ਅਨਕੂਲ ਹੋਣ। —ਸੰਪਾਦਿਕ

**ਪੰਨਾ—੬੪**

ਸਿੰਘਾਂ ਦੀ ਫੌਜ ਦੇ ਜੁਝਾਰਾਂ ਤੇ ਮੁਖ ਪਰਭਾਵ ਕੂਕਿਆਂ ਦੀ ਨਾਮਧਾਰੀ ਸੰਪ੍ਰਦਾਅ ਦਾ ਸੀ। ਨਾਮਧਾਰੀਆਂ ਨੇ ਸਿੱਖਾਂ ਨੂੰ ਮੁਢਲੇ ਸ਼ੁੱਧ ਅਤੇ ਜਮਹੂਰੀ ਸਿੱਖ ਅਸੂਲਾਂ ਵੱਲ ਪਰਤਣ ਦਾ ਹੋਕਾ ਦਿਤਾ ਅਤੇ ਸਿੱਖ ਸਰਦਾਰਾਂ ਦੀਆਂ ਯਾਸ਼ੀਆਂ ਦਾ ਡਟਵਾਂ ਵਿਰੋਧ ਕੀਤਾ......ਸਿੱਖ ਜਾਗੀਰਦਾਰ ਸਰਦਾਰ, ਜਿਨ੍ਹਾਂ ਦੀਆਂ ਮਾਲਕੀਆਂ ਅਤੇ ਮਿਲਖਾਂ ਮਹਿਫੂਜ਼ ਹੋ ਗਈਆਂ ਉਹ ਅੰਗਰੇਜ਼ੀ ਬਸਤੀਵਾਦੀਆਂ ਦਾ ਆਧਾਰ ਬਣੇ।

**ਪੰਨਾ ੧੦੩-੧੦੪**

ਪੰਜਾਬ ਵਿਚ ੧੮੬੦ਵਿਆਂ-੧੮੮੦ਵਿਆਂ ਵਿਚ ਜਾਗੀਰਦਾਰੀ ਵਿਰੋਧੀ ਅਤੇ ਬਸਤੀਵਾਦ ਵਿਰੋਧੀ ਘੋਲ ਜ਼ੋਰ ਫੜ ਗਿਆ ਜਿਵੇਂ ਕਿ ਨਾਮਧਾਰੀ ਸੰਪਰਦਾ ਦੀਆਂ ਸਰਗਰਮੀਆਂ ਤੋਂ ਜ਼ਾਹਰ ਸੀ। ਇਹ ਸੰਪਰਦਾ ਦਾ ਆਰੰਭ ਇਸ ਸਦੀ ਦੇ ਆਰੰਭ ਵਿਚ ਹੋਇਆ ਸੀ।

ਇਸ ਸੰਪਰਦਾ ਜਦੋਂ ੧੮੪੬ ਵਿਚ (ਗੁਰੂ) ਰਾਮ ਸਿੰਘ ਨੇ ਸੰਭਾਲੀ ਤਾਂ ਇਸਦੀਆਂ ਸੰਘਰਸ਼ ਸਰਗਰਮੀਆਂ ਜ਼ੋਰ ਫੜ ਗਈਆਂ। ਇਹ (ਗੁਰੂ) ਰਾਮ ਸਿੰਘ ਇਕ ਤਰਖਾਣ ਦਾ ਪੁੱਤਰ ਸੀ।

੧੮੬੩ ਵਿਚ (ਗੁਰੂ) ਰਾਮ ਸਿੰਘ ਨੇ ਨਾਮਧਾਰੀ ਸੰਪਰਦਾ ਦਾ ਪਰਚਾਰ ਆਰੰਭਿਆ ਜਿਸ ਵਿਚ ਉਸਨੇ ਆਪਣੇ ਸਿੱਖਾਂ ਨੂੰ ਆਦੇਸ਼ ਦਿਤਾ ਕਿ ਅੰਗਰੇਜ਼ੀ ਚੀਜ਼ਾਂ ਵਸਤਾਂ ਦਾ ਬਾਈਕਾਟ ਕੀਤਾ ਜਾਵੇ, ਬਸਤੀਵਾਦੀ ਪਰਬੰਧਕੀ ਵਿਚ ਨੌਕਰੀ ਨਾ ਕੀਤੀ ਜਾਵੇ। (ਗੁਰੂ) ਰਾਮ ਸਿੰਘ, ਜੋ ਕਿ ਫੌਜ ਵਿਚ ਸੇਵਾ ਕਰ ਚੁੱਕਾ ਸੀ, ਨੇ ਸੰਪਰਦਾ ਦੇ ਪਰਬੰਧਕੀ ਢਾਂਚੇ ਵਿਚ ਸੁਧਾਰ ਲਿਆਂਦਾ ਅਤੇ ਜ਼ਿਲਿਆਂ, ਤਹਿਸੀਲਾਂ ਤੇ ਪਿੰਡਾਂ ਵਿਚ ਸਪੱਸ਼ਟ ਅਸੂਲਾਂ ਤੇ ਫੌਜੀ ਕਿਸਮ ਦੀਆਂ ਜਥੇਬੰਦੀਆਂ ਸਥਾਪਤ ਕੀਤੀਆਂ। ਇਸ ਸੰਪਰਦਾ ਨੇ ਅੰਗਰੇਜ਼ੀ ਫੌਜ ਵਿਚ ਨੌਕਰੀਆਂ ਕਰ ਰਹੇ ਸਿੱਖਾਂ ਨਾਲ ਤਾਲਮੇਲ ਸਥਾਪਤ ਕੀਤਾ। ਨਾਮਧਾਰੀ, ਜਿਨ੍ਹਾਂ ਦੀ ਸੰਖਿਆ ਹੁਣ ੫੦,੦੦੦ ਤੱਕ ਪੁੱਜ ਗਈ ਸੀ, ਜੋ ਕਿ ਚੰਗੀ ਤਰ੍ਹਾਂ ਜਥੇਬੰਦ ਸਨ ਅਤੇ (ਗੁਰੂ) ਰਾਮ ਸਿੰਘ ਦੇ ਵਫ਼ਾਦਾਰ ਸਨ, ਇਕ ਗੰਭੀਰ ਸ਼ਕਤੀ ਵਜੋਂ ਉਭਰੇ, ਖ਼ਾਸ ਕਰਕੇ ਇਸ ਕਾਰਨ ਕਿ ਉਹਨਾਂ ਨੂੰ ਸੈਨਕ ਸਿਖਿਆ ਦਿੱਤੀ ਗਈ ਸੀ। ਇਸ ਕਰਕੇ ਇਸ ਸੰਪਰਦਾ ਤੇ ਯਥਾ ਸੰਭਵ ਸਖਤ ਪੁਲੀਸ ਨਿਗਰਾਨੀ ਰੱਖੀ ਜਾਣ ਲੱਗੀ।

੧੮੬੦ਵਿਆਂ ਦੇ ਦੂਸਰੇ ਅੱਧ ਵਿਚ, ਇਸ ਸੰਪਰਦਾ ਨੇ ਆਪਣੀਆਂ ਸਰਗਰਮੀਆਂ ਸਿੱਖ ਜਾਗੀਰਦਾਰਾਂ ਦੇ ਵਿਰੋਧ ਵਿਚ ਕੇਂਦਰਤ ਕਰ ਦਿੱਤੀਆਂ ਜਿਨ੍ਹਾਂ ਦੇ ਕਬਜ਼ਿਆਂ ਵਿਚ ਧਰਮ ਅਸਥਾਨਾਂ ਦੀ ਜ਼ਮੀਨ ਸੀ ਜੇਹੜੀ ਕਿ ਪਹਿਲਾਂ ਸਾਰੇ ਸਿੱਖ ਭਾਈਚਾਰੇ ਦੀ ਮਾਲਕੀ ਵਿਚ ਹੁੰਦੀ ਸੀ। ਪਰ ਸਥਾਨਕ ਸਿੱਖ ਜਾਗੀਰਦਾਰਾਂ ਦੀ ਮਦਦ ਦੇ ਨਾਲ ਅੰਗਰੇਜ਼ਾਂ ਨੇ ਨਾਮਧਾਰੀਆਂ ਦੇ ਕਈ ਹਮਲੇ ਕੁਚਲ ਦਿਤੇ।

੬੦ਵਿਆਂ ਦੇ ਅੰਤ ਅਤੇ ੭੦ਵਿਆਂ ਦੇ ਆਰੰਭ ਵਿਚ ਇਸ ਸੰਪਰਦਾ ਦੀਆਂ ਸਰਗਰਮੀਆਂ ਨੇ ਵਧੇਰੇ ਧਾਰਮਕ ਅਤੇ ਇਕ ਫਿਰਕੂ ਖ਼ਾਸਾ ਧਾਰਨ ਕਰ ਲਿਆ। (ਗੁਰੂ) ਰਾਮ ਸਿੰਘ ਨੇ ਸੰਪਰਦਾ ਦੀਆਂ ਸਰਗਰਮੀਆਂ ਦੇ ਇਸ ਲੱਛਣ ਦੇ ਵਿਰੁਧ ਸਖ਼ਤ ਵਿਰੋਧ ਕੀਤਾ, ਕਿਉਂ ਜੋ ਉਸਨੇ ਅਨੁਭਵ ਕਰ ਲਿਆ ਸੀ ਕਿ ਇਸ ਤੋਂ ਅੰਗਰੇਜ਼ ਸਿੱਖ-ਮੁਸਲਿਮ ਝਗੜਾ ਬਣਾ ਕੇ ਲਾਭ ਉਠਾ ਰਿਹਾ ਹੈ ਅਤੇ ਇੰਝ ਲਹਿਰ ਦਾ ਖ਼ਾਤਮਾ ਕਰਨਾ ਚਾਹਦਾ ਹੈ।

ਫੇਰ ਵੀ, ਸੰਪਰਦਾ ਦੇ ਅੰਦਰ ਇਕ ਸ਼ਕਤੀਸ਼ਾਲੀ ਵਿਰੋਧੀ ਧੜਾ ਉਭਰਨਾ ਸ਼ੁਰੂ ਹੋ ਗਿਆ, ਜਿਸਨੇ ਕਿ (ਗੁਰੂ) ਰਾਮ ਸਿੰਘ ਦੇ ਵਿਰੋਧ ਕਰਨ ਦੇ ਬਾਵਜੂਦ, ੧੮੭੨ ਦੀ ਜਨਵਰੀ ਦੇ ਮਧ ਵਿਚ ਪੰਜਾਬ ਦੀ ਇਕ ਨਿੱਕੀ ਜਹੀ ਰਿਆਸਤ ਮਾਲੇਰਕੋਟਲਾ ਤੇ ਹਮਲਾ ਕਰਨ ਦਾ ਫੈਸਲਾ ਕਰ ਲਿਆ।

ਮਾਲੇਰਕੋਟਲੇ ਦੇ ਰਾਹ ਵਿਚ ਪੈਂਦੇ ਮਲੌਦ ਦੇ ਕਿਲੇ ਤੇ ਕੋਈ ਸੌ ਤੋਂ ਵੱਧ ਨਾਮਧਾਰੀਆਂ ਨੇ ਧਾਵਾ ਬੋਲ ਦਿੱਤਾ, ਇਹ ਇਕ ਸਿੱਖ ਸਰਦਾਰ ਸੀ ਜਿਸ ਨੇ ਕਿ ਪਹਿਲਾਂ ਕਦੇ ਸਿੱਖਾਂ ਨੂੰ ਦਬਾਣ ਵਿਚ ਅੰਗਰੇਜ਼ਾਂ ਦੀ ਸਰਗਰਮ ਮਦਦ ਕੀਤੀ ਸੀ। ਹਮਲਾ ਕਰਨ ਵਾਲੇ ਇਸ ਕਿਲੇ ਤੋਂ ਭਾਵੀ ਪਰਾਪਤ ਹੋਣ ਵਾਲੇ ਹਥਿਆਰਾਂ ਤੇ ਟੇਕ ਲਾਈ ਬੈਠੇ ਸਨ। ਪਰ ਮਲੌਦ ਅਤੇ ਮਾਲੇਰਕੋਟਲੇ ਤੇ ਕਬਜਾ ਕਰਨ ਦਾ ਉਹਨਾਂ ਦਾ ਹੰਭਲਾ ਅਸਫਲ ਹੋ ਕੇ ਰਹਿ ਗਿਆ। ਲਾਗਲੀਆਂ ਸਿੱਖ ਰਿਆਸਤਾਂ ਦੀ ਫੌਜੀ ਟੁਕੜੀਆਂ ਨੇ ਨਾਮਧਾਰੀਆਂ ਨੂੰ ਟੋਲੀਆਂ ਵਿਚ ਬਖੇਰ ਦਿਤਾ। ਕਮੀਨੇ ਰਾਜਿਆਂ ਨੇ ਲੋਕ-ਲਹਿਰ ਨੂੰ ਕੁਚਲਣ ਵਿਚ ਆਪਣੇ ਆਪ ਨੂੰ ਅੰਗਰੇਜ਼ਾਂ ਦੇ ਵਫ਼ਾਦਾਰ ਹਿਮਾਇਤੀ ਸਿੱਧ ਕੀਤਾ।

ਅੰਗਰੇਜ਼ਾਂ ਦੇ ਹੁਕਮ ਤੇ ਬੰਦੀ ਬਣਾਏ ਗਏ ਸਾਰੇ ਨਾਮਧਾਰੀ ਬਿਨਾਂ ਕਿਸੇ ਵੀ ਮੁਕਦਮੇ ਤੋਂ ਤੋਪਾਂ ਦੇ ਨਾਲ ਉਡਾ ਦਿਤੇ ਗਏ। ਜ਼ੁਲਮ ਦੇ ਇਸ ਹੌਲਨਾਕ ਕਾਰਜ ਨੂੰ ਮਹਾਨ ਰੂਸੀ ਚਿਤ੍ਰਕਾਰ ਵੇਰੇਸ਼ਚਾਗਿਨ ਨੇ ਕੈਨਵਸ ਤੇ ਚਿਤ੍ਰਿਆ ਹੈ, ਜੋ ਕਿ ੧੮੭੫ ਵਿਚ ਭਾਰਤ ਫੇਰੀ ਤੇ ਗਿਆ ਸੀ।

੧੮੭੨ ਦੇ ਇਸ ਅਸਫਲ ਹੰਭਲੇ ਤੋਂ ਬਾਅਦ ਨਾਮਧਾਰੀਆਂ ਤੇ ਵਹਿਸ਼ੀਆਨਾ ਤਸ਼ੱਦਦ ਹੁੰਦਾ ਰਿਹਾ। ਇਸ ਦੇ ਆਗੂ, ਸਮੇਤ (ਗੁਰੂ) ਰਾਮ ਸਿੰਘ ਦੇ ਬਰਮਾ ਵਿਚ ੩੧ ਜੀਵਨ ਜਲਾਵਤਨ ਕਰ ਦਿਤੇ ਗਏ।

---

## ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ ਵਿਖੇ ਵਦੇਸ਼ਾਂ ਤੋਂ ਪੁਜੀਆਂ ਸੰਗਤਾਂ

ਸ੍ਰੀ ਭੈਣੀ ਸਾਹਿਬ ਵਿਚ ਹੋਏ ਹੋਲੇ ਮਹੱਲੇ ਦੇ ਸਮਾਗਮ ਵਿਚ ਥਾਈਲੈਂਡ, ਅਫਰੀਕਾ, ਯੂ.ਕੇ. ਆਦਿ ਦੇਸ਼ਾਂ ਵਿਚੋਂ ਸੰਗਤਾਂ ਨੇ ਪੁੱਜ ਕੇ ਗੁਰੂ-ਦਰਸ਼ਨਾਂ ਦਾ ਅਵਸਰ ਪ੍ਰਾਪਤ ਕੀਤਾ। ਇਹਨਾਂ ਚੋਂ ਅਫਰੀਕਾ ਅਤੇ ਯੂ.ਕੇ. ਇੰਗਲੈਂਡ ਦੀਆਂ ਸੰਗਤਾਂ ਦੇ ਨਾਮ ਸਾਨੂੰ ਪ੍ਰਾਪਤ ਹੋਏ ਹਨ ਜੋ ਇਸ ਪ੍ਰਕਾਰ ਹਨ।

ਅਫਰੀਕਾ ਤੋਂ ਸੂਬਾ ਸੋਹਨ ਸਿੰਘ ਜੀ ਨੈਰੋਬੀ (ਕੀਨੀਆ), ਸੰਤ ਹਰਭਜਨ ਸਿੰਘ ਚਾਨਾ ਪ੍ਰਧਾਨ ਨਾਮਧਾਰੀ ਸੰਗਤ ਕੀਨੀਆ, ਸੰਤ ਜਗਜੀਤ ਸਿੰਘ ਨੈਰੋਬੀ, ਬੀਬੀ ਬਲਵਿੰਦਰ ਕੌਰ, ਸੰਤ ਜਸਵੰਤ ਸਿੰਘ ਘਟਾਉੜਾ, ਬੀਬੀ ਜਵੰਤ ਕੌਰ, ਸ: ਸਤਵੰਤ ਸਿੰਘ ਪਾਲਰੇ ਦਾਰਾ ਸਲਾਮ ਪ੍ਰਧਾਨ ਤਨਜ਼ਾਨੀਆ ਸੰਗਤ, ਸੰਤ ਦਇਆ ਸਿੰਘ ਮਠਾੜੂ ਦਾਰਾ ਸਲਾਮ, ਬੀਬੀ ਹਰਜਿੰਦਰ ਕੌਰ, ਬੀਬੀ ਗੁਰਦਿਆਲ ਕੌਰ।

ਯੂ.ਕੇ. ਤੋਂ ਆਈ ਸੰਗਤ ਵਿਚ ਸੰਤ ਰਜਿੰਦਰ ਸਿੰਘ ਚਾਨਾ ਪ੍ਰਧਾਨ, ਸੰਤ ਹਰਜਿੰਦਰ ਸਿੰਘ ਚਾਨਾ ਮੀਤ ਪ੍ਰਧਾਨ, ਸੰਤ ਸੁਖਪਾਲ ਸਿੰਘ ਭਟੀ ਜ: ਸਕਤਰ, ਸੰਤ ਗੁਰਦਿਆਲ ਸਿੰਘ ਢਡਵਾੜ, ਸੰਤ ਬਚਿਤਰ ਸਿੰਘ ਬਸਰਾ ਪ੍ਰਧਾਨ ਲੈਸਟਰ, ਸੰਤ ਜਸਵੰਤ ਸਿੰਘ ਘਟਾਉੜਾ, ਸੰਤ ਹਰਮਿੰਦਰ ਸਿੰਘ ਜੀ ਚਾਨਾ, ਸੰਤ ਜਗਤਾਰ ਸਿੰਘ ਜੀ ਵਿਰਦੀ, ਸੰਤ ਗੁਰਬਚਨ ਸਿੰਘ ਜੀ ਭੋਗਲ, ਬੀਬੀ ਬਚਨ ਕੌਰ ਜੀ ਭੁਲਰ, ਬੀਬੀ ਹਰਮੀਤ ਕੌਰ, ਬੀਬੀ ਬਿੰਦਰ ਕੌਰ, ਕਾਕਾ ਗੁਰਸੇਵ ਸਿੰਘ, ਬੀਬੀ ਚਰਨ ਕੌਰ ਚਾਨਾ, ਬੀਬੀ ਮਨਜੀਤ ਕੌਰ, ਸੰਤ ਹਰਭਜਨ ਸਿੰਘ ਜੀ ਪਨੇਸਰ, ਪ੍ਰਧਾਨ ਤਾਰਾ ਸਿੰਘ ਜੀ ਬਰਮਿੰਗਮ, ਬੀਬੀ ਸ਼ੀਲਾ, ਸੰਤ ਜਸਪਾਲ ਸਿੰਘ, ਸੰਤ ਬਾਵਾ ਸਿੰਘ ਜੀ ਜਥੇਦਾਰ ਸ਼ਾਮਲ ਸਨ।

## ਸ: ਦਇਆ ਸਿੰਘ ਜੀ ਨੂੰ ਵਿਛੋੜਾ

ਨਾਮਧਾਰੀ ਮਾਰਬਲ ਕੰਪਨੀ ਦਿਲੀ ਵਾਲੇ ਸ. ਦਇਆ ਸਿੰਘ ਜੀ ਭੂਈ ਵਰਿਆਮ ਦੇ ਹਿਤੂ ਅਤੇ ਸਨੇਹੀ ਹਨ। ਉਹ ਗਿਆਨੀ ਗੁਰਮੁਖ ਅਤੇ ਸੰਤ ਸੁਭਾਅ ਵਾਲੇ ਪੁਰਖ ਹਨ। ਕਾਰੋ-ਬਾਰ ਵਲੋਂ ਉਹ ਕਾਮਯਾਬ ਵਿਅਕਤੀ ਤਾਂ ਹਨ ਹੀ ਭਗਤੀਭਾਵ ਨਾਲ ਵੀ ਓਤ ਪੋਤ ਰਹਿੰਦੇ ਹਨ। ਗ੍ਰੰਥਾਂ ਦਾ ਅਧਿਅਨ ਕਰਨ ਉਹਨਾਂ ਨੂੰ ਪ੍ਰਚਾਰਣ ਪ੍ਰਸਾਰਣ ਦਾ ਵੀ ਸ਼ੌਕ ਰਖਦੇ ਹਨ। ਸੇਵਾ ਕਾਰਜਾਂ ਲਈ ਸਦਾ ਹੀ ਤਤਪਰ ਸ. ਦਇਆ ਸਿੰਘ ਜੀ ਇਕ ਖੈਰਾਇਤੀ ਡਿਸਪੈਂਸਰੀ ਵੀ ਚਲਾਉਂਦੇ ਹਨ। ਹੋਰ ਬਹੁਤ ਸਾਰੇ ਗੁਮਨਾਮ ਸੇਵਾ-ਕਾਰਜ ਉਹ ਕਰਦੇ ਹਨ। ਉਹ ਸ਼ਾਂਤ ਅਤੇ ਮਿਲਾਪੜੇ ਸੁਭਾਅ ਵਾਲੇ ਅਤੇ ਦੂਜਿਆਂ ਨੂੰ ਅਪਣੇ ਵਲ ਖਿਚਣ ਵਾਲੀ ਸ਼ਕਤੀ ਰਖਦੇ ਹਨ। ਉਹਨਾਂ ਦੇ ਜੀਵਨ ਦੀ ਸਾਥਨ ਬੀਬੀ ਜੁਗਿੰਦਰ ਕੌਰ ਉਹਨਾਂ ਦੇ ਇਹਨਾਂ ਸੇਵਾ ਕਾਰਜਾਂ ਦੇ ਵੀ ਸਹਾਇਕ ਸਨ। ਬੀਬੀ ਜੀ ਵੀ ਉਦਾਰ ਸੁਭਾਅ ਵਾਲੇ ਵਿਅਕਤੀ ਸਨ।

ਇਕ ਕਾਰਡ ਦੀ ਸੂਚਨਾ ਤੋਂ ਪਤਾ ਲਗਾ ਹੈ ਕਿ ਬੀਬੀ ਜੀ ੧੪ ਅਪਰੈਲ ੧੯੯੧ ਵਾਲੇ ਦਿਨ ਆਪਣੀ ਸੰਸਾਰ ਯਾਤਰਾ ਪੂਰੀ ਕਰ ਗਏ ਹਨ। ਸੂਚਨਾ ਪੜ੍ਹ ਕੇ ਇਹਨਾਂ ਦੋਹਾਂ ਆਤਮਾਵਾਂ ਦਾ ਵਿਅਕਤਿਤਵ ਸਾਡੇ ਸਾਹਮਣੇ ਆ ਗਿਆ। ਚੰਗਾ ਜੀਵਨ ਸਾਥੀ ਮਿਲਣਾ ਪਰਮਾਤਮਾ ਦੀਆਂ ਬਹੁਤ ਚੰਗੀਆਂ ਨਿਆਮਤਾਂ ਵਿਚੋਂ ਇਕ ਹੈ। ਉਂਜ ਤਾਂ "ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ" ਅਸੀਂ ਰੋਜ਼ ਪੜ੍ਹਦੇ ਸੁਣਦੇ ਹਾਂ ਪਰ ਜੇ ਕਿਸੇ ਚੰਗੇ ਵਿਅਕਤੀ ਕਿਸੇ ਵਧੀਆ ਥਾਂ ਨਾਲ ਪਲ ਦੋ ਪਲ ਦੀ ਪਛਾਣ ਵੀ ਸਾਰੀ ਉਮਰ ਨਹੀਂ ਭੁਲਦੀ ਤਾਂ ਜਿਸ ਨਾਲ ਉਮਰ ਦਾ ਵੱਡਾ ਹਿਸਾ ਬਿਤਾਇਆ ਹੋਵੇ ਤਾਂ ਉਸ ਦੀ ਯਾਦ ਕਿਵੇਂ ਵਿਸਾਰੀ ਜਾ ਸਕਦੀ ਹੈ। ਵਿਛੋੜੇ ਦਾ ਦੁਖ ਅਥਾਹ ਹੈ ਇਹ ਵਖਰੀ ਗਲ ਹੈ ਕਿ ਸ: ਦਇਆ ਸਿੰਘ ਵਰਗੇ ਗਿਆਨੀ ਪੁਰਸ਼ ਇਸ ਨੂੰ ਬਰਦਾਸ਼ਤ ਕਰਨ ਦੀ ਸਮਰਥਾ ਸਤਿਗੁਰੂ ਦੀ ਮਿਹਰ ਸਦਕਾ ਰਖਦੇ ਹਨ।

ਅਸੀਂ ਸ. ਦਇਆ ਸਿੰਘ ਜੀ ਦੇ ਜੀਵਨ ਦੇ ਇਸ ਮੋੜ ਤੇ ਹਮਦਰਦੀ ਰਖਦੇ ਹਾਂ। ਸਾਡੇ ਪਾਸ ਉਹਨਾਂ ਨੂੰ ਧਰਵਾਸ ਦੇਣ ਲਈ ਕੁਝ ਨਹੀਂ। ਇਹ ਚਾਰ ਸ਼ਬਦ ਹੀ ਹਨ ਜੋ ਇਹ ਕੁਝ ਭਾਰ ਹੌਲਾ ਕਰਨ ਵਿਚ ਸਹਾਈ ਹੋ ਸਕਣ।

ਬੀਬੀ ਜੀ ਦੀ ਜੀਵ ਆਤਮਾ ਨਮਿਤ ਕੀਰਤਨ ਅਤੇ ਪਾਠ ਦਾ ਭੋਗ ੫ ਮਈ ੧੯੯੧ ਨੂੰ ਨਾਮਧਾਰੀ ਧਰਮਸਾਲਾ, ਰਮੇਸ਼ ਨਗਰ ਨਵੀਂ ਦਿਲੀ ਵਿਚ ਪਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਇਸ ਅਵਸਰ ਤੇ ਦਰਸ਼ਨ ਦੇ ਕੇ ਸੇਵਕਾਂ ਦੇ ਅੰਗ ਸੰਗ ਰਹਿਣ ਦੀ ਰੀਤ ਨਿਭਾਈ। ਸੰਗਤਾਂ ਦੇ ਅਪਾਰ ਜਨ ਸਮੂਹ ਨੇ ਇਸ ਅਵਸਰ ਤੇ ਪਹੁੰਚ ਕੇ ਸ. ਦਇਆ ਸਿੰਘ ਪ੍ਰਤੀ ਹਮਦਰਦੀ ਪ੍ਰਗਟ ਕੀਤੀ।

# ਅੰਬ : ਨਾਂ ਅਨੇਕ ਗੁਣ ਅਨੇਕ

ਸਾਡੇ ਦੇਸ਼ ਵਿਚ ਅਨੇਕਾਂ ਕਿਸਮਾਂ ਦੇ ਮੌਸਮੀ ਮੇਵੇ ਫਲ ਆਦਿ ਪੈਦਾ ਹੁੰਦੇ ਹਨ ਪਰ ਸਭ ਫਲਾਂ ਮੇਵਿਆਂ ਵਿਚੋਂ ਅੰਬ ਨੂੰ ਸਭ ਤੋਂ ਵਧ ਮਹਤਵ ਹਾਸਲ ਹੈ। ਅੰਬ ਸਾਡੇ ਦੇਸ਼ ਦੇ ਸਭਨਾਂ ਹਿਸਿਆਂ ਵਿਚ ਪਾਇਆ ਜਾਂਦਾ ਹੈ ਤਕਰੀਬਨ ਛੇ ਸਤ ਮਹੀਨਿਆਂ ਦੌਰਾਨ ਤਾਜ਼ਾ ਅੰਬ ਸਾਡੇ ਦੇਸ਼ ਵਿਚ ਹਾਸਲ ਹੁੰਦੇ ਹਨ ਇਸ ਦਾ ਮੁਖ ਕਾਰਨ ਇਹ ਹੈ ਕਿ ਸਾਡੇ ਦੇਸ਼ ਦੀ ਵਿਸ਼ਾਲਤਾ ਕਾਰਨ ਦੇਸ਼ ਦੇ ਅਨੇਕਾਂ ਹਿਸਿਆਂ ਵਿਚ ਅੰਬ ਦੀ ਫਸਲ ਦੇ ਪਕਣ ਦੇ ਮੌਸਮ ਵਿਚ ਭਾਰੀ ਅੰਤਰ ਪਾਇਆ ਜਾਂਦਾ ਹੈ।

ਫਲ ਉਤਪਾਦਨ ਦੇ ਮਾਹਿਰਾਂ ਦਾ ਕਹਿਣਾ ਹੈ ਕਿ ਸਾਡੇ ਦੇਸ਼ ਵਿਚ ਅੰਬਾਂ ਦੀਆਂ ਕੋਈ ਇਕ ਹਜ਼ਾਰ ਕਿਸਮਾਂ ਪੈਦਾ ਹੁੰਦੀਆਂ ਹਨ। ਪਰ ਇਹਨਾਂ ਵਿਚੋਂ ਟਪਕਾ. ਚੋਸੇਮਾ, ਸੰਧੂਰੀ, ਰਾਜ ਭੋਗ, ਰਾਮ ਭੋਗ, ਟਿਕਾਰੀ, ਲੰਗੜਾ, ਲਖਨਵੀ ਬਨਾਰਸੀ, ਮਦਰਾਸੀ, ਮਾਲਦਾ, ਸਫੈਦਾ, ਦੁਸਹਿਰੀ, ਫਜ਼ਲੀ, ਚੋਸਾ, ਮਾਲਗੋਆ ਆਦਿ ਕਿਸਮਾਂ ਸਭ ਤੋਂ ਪ੍ਰਸਿਧ ਹਨ। ਇਹਨਾਂ ਕਿਸਮਾਂ ਦੇ ਨਾਂ ਆਮ ਕਰਕੇ ਇਹਨਾਂ ਦੇ ਪੈਦਾ ਹੋਣ ਵਾਲੇ ਸ਼ਹਿਰਾਂ ਜਾਂ ਇਲਾਕਿਆਂ ਦੇ ਨਾਂ ਤੇ ਰਖੇ ਗਏ ਹਨ।

ਅੰਬਾਂ ਦੀਆਂ ਸਭ ਕਿਸਮਾਂ ਦਾ ਆਪਣਾ ਆਪਣਾ ਖਾਸ ਸਵਾਦ, ਖੁਸ਼ਬੂ ਤੇ ਚਮਕ ਦਮਕ ਹੁੰਦੀ ਹੈ। ਅੰਬਾਂ ਨੂੰ ਭਾਰਤ ਦੇ ਫਲਾਂ ਦਾ ਰਾਜਾ ਵੀ ਕਿਹਾ ਜਾਂਦਾ ਹੈ। ਇਹ ਗਰੀਬ, ਅਮੀਰ, ਬਚਿਆਂ, ਬੁਢਿਆਂ, ਨੌਜਵਾਨਾਂ ਦਾ ਸਭ ਤੋਂ ਵਧ ਮਨਪਸੰਦ ਫਲ ਹੈ। ਸਾਡੇ ਦੇਸ਼ ਦੀ ਸਭਿਅਤਾ, ਸਾਡੇ ਦੇਸ਼ ਦੇ ਸਾਹਿਤ ਵਿਚ ਅੰਬ ਦਾ ਜ਼ਿਕਰ ਵਾਰ ਵਾਰ ਮਿਲਦਾ ਹੈ।

ਮਹਾਂਰਿਸ਼ੀ ਬਾਲਮੀਕੀ, ਕਾਲੀ ਦਾਸ ਤੇ ਹੋਰ ਲੋਕ, ਸਾਡੇ ਅਨੇਕਾਂ ਕਵੀਆਂ, ਸਾਹਿਤਕਾਰਾਂ ਨੇ ਅੰਬਾਂ ਦੇ ਬਾਗਾਂ ਦਾ ਜ਼ਿਕਰ ਕੀਤਾ ਹੈ। ਅਮੀਰ ਖੁਸਰੋ ਤਕ ਨੇ ਆਪਨੀਆਂ ਲਿਖਤਾਂ ਵਿਚ ਇਸ ਦਾ ਜ਼ਿਕਰ ਕੀਤਾ ਹੈ।

ਅੰਬ ਦੇ ਫਲ ਦਾ ਸਵਾਦ ਹੀ ਅਜਿਹਾ ਹੈ ਜੇ ਮੂੰਹ ਨੂੰ ਨੂੰ ਲਗ ਜਾਵੇ ਤਾਂ ਇਸ ਨੂੰ ਤਜਣ ਨੂੰ ਮਨ ਹੀ ਨਹੀਂ ਕਰਦਾ।

ਹੁਣ ਤਾਂ ਹਰ ਸਾਲ ਕਰੋੜਾਂ ਰੁਪਏ ਦੇ ਵਖ-ਵਖ ਕਿਸਮ ਦੇ ਅੰਬ ਬਦੇਸ਼ਾਂ ਨੂੰ ਭੇਜੇ ਜਾਂਦੇ ਹਨ। ਅੰਬਾਂ ਦੀਆਂ ਕਈ ਕਿਸਮਾਂ ਤਾਂ ਏਨੀਆਂ ਖੂਬਸੂਰਤ ਹੁੰਦੀਆਂ ਹਨ ਕਿ ਉਹਨਾਂ ਦੀ ਰੂਪ ਰੇਖਾ ਵੇਖ ਕੇ ਮਨ ਸਹਿਜ ਭਾਵ ਇਹਨਾਂ ਵਲ ਆਕਰਸ਼ਤ ਹੋ ਜਾਂਦਾ ਹੈ। ਕੱਚੇ ਅੰਬ ਦਾ ਸਵਾਦ ਖਟਾ ਹੁੰਦਾ ਹੈ ਤੇ ਪਕ ਜਾਣ ਤੇ ਏਨਾ ਮਿਠਾ ਹੋ ਜਾਂਦਾ ਹੈ ਕਿ ਇਸ ਦਾ ਰਸ ਚੂਸਣ ਤੇ ਮਨ ਭਰਦਾ ਹੀ ਨਹੀਂ।

ਸਾਡੀ ਆਯੁਰਵੇਦ ਇਲਾਜ ਪ੍ਰਣਾਲੀ ਦੇ ਮਾਹਿਰਾਂ ਦਾ ਕਹਿਣਾ ਹੈ ਕਿ ਜਿਹੜਾ ਵਿਅਕਤੀ ਅੰਬਾਂ ਦੇ ਮੌਸਮ ਵਿਚ ਜੀ ਭਰ ਕੇ ਅੰਬਾਂ ਦਾ ਸੇਵਨ ਕਰਦਾ ਹੈ ਉਸ ਦੇ ਜਿਸਮ ਵਿਚ ਸਾਲ ਭਰ ਸ਼ਕਤੀ ਦੀ ਮਿਕਦਾਰ ਬਣੀ ਰਹਿੰਦੀ ਹੈ। ਅੰਬ ਦਾ ਰਸ ਜਿਸਮ ਵਿਚ ਏਨੀ ਊਰਜਾ ਭਰ ਦਿੰਦਾ ਹੈ ਜਿਸ ਨਾਲ ਸਾਰਾ ਸਾਲ ਜਿਸਮ ਆਮ ਰੋਗਾਂ ਤੋਂ ਮੁਕਤ ਰਹਿ ਸਕਦਾ ਹੈ।

ਸਾਡੇ ਦੇਸ਼ ਦਾ ਅੰਬਾਂ ਦਾ ਅਚਾਰ ਕੇਵਲ ਦੇਸ਼ ਭਰ ਭਰ ਵਿਚ ਪ੍ਰਚਲਤ ਹੀ ਨਹੀਂ ਬਲਕਿ ਹੁਣ ਤਾਂ ਬਦੇਸ਼ੀ ਮੰਡੀਆਂ ਵਿਚ ਅੰਬ ਦਾ ਬਣਿਆ ਅਚਾਰ, ਮੁਰੱਬਾ ਤੇ ਇਸ ਦੇ ਰਸ ਤੋਂ ਬਣੇ ਸੁਕੈਸ਼ ਬਹੁਤ ਮਕਬੂਲ ਹੋ ਰਹੇ ਹਨ। ਹਰ ਸਾਲ ਕਰੋੜਾਂ ਰੁਪਏ ਦੀ ਬਦੇਸ਼ੀ ਕਰੰਸੀ ਵੀ ਇਸ ਦੀ ਬਰਾਮਦ ਤੋਂ ਹਾਸਲ ਹੋ ਰਹੀ ਹੈ।

ਸਾਡੇ ਰੋਜ਼ਾਨਾ ਦੇ ਭੋਜਨ ਵਿਚ ਖਟਿਆਈ ਨੂੰ ਖਾਸ ਸਥਾਨ ਹਾਸਲ ਹੈ। ਅੰਬ ਦੇ ਰਸ ਤੋਂ ਬਣਿਆ ਅੰਬ ਪਾਪੜ ਅੰਬਚੂਰ ਬਹੁਤ ਮਕਬੂਲ ਹੈ। ਅੰਬ ਦਾਂ ਰਸ ਜਾਂ ਅੰਬ ਪਾਪੜ ਗੁਜਰਾਤੀ ਤੇ ਮਾਰਵਾੜੀ ਸਮਾਜ ਦੇ ਭੋਜਨ ਦਾ ਅਟੁਟ ਹਿੱਸਾ ਹੈ। ਅੰਬਾਂ ਦਾ ਫਲ ਏਨਾ ਭਰਪੂਰ ਹੁੰਦਾ ਹੈ ਕਿ ਇਹ ਆਮ ਆਦਮੀ ਦੀ ਪਹੁੰਚ ਵਿਚ ਹੁੰਦਾ ਹੈ।

ਸਾਡੇ ਪਿੰਡਾਂ ਵਿਚ ਆਮ ਕਰਕੇ ਸੜਕਾਂ ਆਦਿ ਦੇ ਕਿਨਾਰੇ ਪਹਿਲਾਂ ਕਾਠੇ ਅੰਬਾਂ ਦੇ ਦਰਖਤ ਆਮ ਕਰਕੇ ਲਾਏ ਜਾਂਦੇ ਸਨ ਪਰ ਹੁਣ ਇਸਦੀ ਥਾਂ ਲੋਕ ਕਲਮੀ ਅੰਬਾਂ ਨੂੰ ਜ਼ਿਆਦਾ ਮਹੱਤਵ ਦੇ ਰਹੇ ਹਨ।

ਖੱਟੇ ਅੰਬਾਂ ਦੀ ਚਟਨੀ ਭੋਜਨ ਦਾ ਅਨੰਦ ਹੀ ਬਦਲ ਦੇਂਦੀ ਹੈ। ਇਸ ਨਾਲ ਪਾਚਣ-ਸ਼ਕਤੀ ਵਿਚ ਵਾਧਾ ਹੁੰਦਾ ਹੈ। ਅੰਬਾਂ ਨੂੰ ਏ ਸੀ ਡੀ ਵਿਟਾਮਿਨਾਂ ਦਾ ਅਥਾਹ ਭੰਡਾਰ ਵੀ ਪ੍ਰਵਾਨ ਕੀਤਾ ਜਾਂਦਾ ਹੈ।

੧੦੦ ਗਰਾਮ ਕੱਚੇ ਅੰਬ ਦੇ ਗੁੱਦੇ ਵਿਚ ੬੫ ਕਲੋਰੀ ਤਕ ਊਰਜਾ ਮੌਜੂਦ ਹੁੰਦੀ ਹੈ। ਇਸ ਵਿਚ ਪਰੋਟੀਨ ਦੀ ਮਾਤਰਾ ਵੀ ੬ ਤੋਂ ਲੈ ਕੇ ੭ ਗਰਾਮ ਤਕ ਹੁੰਦੀ ਹੈ। ੧੬-੧੭ ਗਰਾਮ ਕਾਰਬੋਹਾਈਡਰੇਟ ਅੰਸ਼ ਵੀ ਮੌਜੂਦ ਹੁੰਦੇ ਹਨ। ਪੇਟ ਦੀਆਂ ਅਨੇਕਾਂ ਬੀਮਾਰੀਆਂ ਲਈ ਅੰਬ ਦਾ ਸੇਵਨ ਲਾਭ-ਕਾਰੀ ਸਿਧ ਹੁੰਦਾ ਹੈ। ਪੇਟ ਦੀਆਂ ਸਭੇ ਅੰਤੜੀਆਂ ਅੰਬਾਂ ਦੇ ਰਸ ਨਾਲ ਸਾਫ ਹੋ ਜਾਂਦੀਆਂ ਹਨ। ਪਾਚਣ ਸ਼ਕਤੀ ਵਿਚ ਵੀ ਅੰਬ ਬਹੁਤ ਸਹਾਈ ਹੁੰਦਾ ਹੈ।

ਪ੍ਰਸਿਧ ਨਾਮਧਾਰੀ ਪਰਚਾਰਕ ਪੰਡਿਤ ਗੋਪਾਲ ਸਿੰਘ ਜੀ ਅੰਬ ਦੇ ਬਾਰੇ ਇਕ ਗਲ ਕਹਿੰਦੇ ਹੁੰਦੇ ਹਨ। ਵਧੀਆ ਵਧੀਆ ਖਾਣਾ ਮਿਠਾਈ ਬਰਫੀ ਆਦਿ ਵੀ ਜੇ ਇਕ ਵਾਰ ਮੂੰਹ ਚੋਂ ਡਿੱਗ ਪਵੇ ਤਾਂ ਉਸਨੂੰ ਦੁਬਾਰਾ ਖਾਣਾ ਘਿਰਣਤ ਸਮਝਿਆ ਜਾਂਦਾ ਹੈ ਪਰ ਅੰਬ ਚੂਪਣ ਲਗੇ ਬਾਰ ਬਾਰ ਮੂੰਹ ਵਿਚ ਪਾਇਆ ਅਤੇ ਕਢਿਆ ਜਾਂਦਾ ਹੈ। ਇਹ ਅਮਰ ਫਲ ਹੈ।

# ਸ੍ਰੀ ਰਾਜੀਵ ਗਾਂਧੀ



੧੯੪੪—੧੯੯੧

ਸ੍ਰੀ ਰਾਜੀਵ ਗਾਂਧੀ ਦੀ ਹੱਤਿਆ ਨੇ ਸਾਰੇ ਦੇਸ਼ ਵਾਸੀਆਂ ਨੂੰ ਹਿਲਾ ਕੇ ਰੱਖ ਦਿਤਾ ਹੈ। ਉਂਜ ਤਾਂ ਇਲੈਕਸ਼ਨ ਦੇ ਦੌਰ ਵਿਚ ਅਨੇਕਾਂ ਉਮੀਦਵਾਰਾਂ ਦੀਆਂ ਜਾਨਾਂ ਚਲੀਆਂ ਗਈਆਂ ਹਨ। ਸਾਰਾ ਵਾਤਾਵਰਨ ਅਨਿਸਚਤਾ ਦਾ ਬਣਿਆ ਹੋਇਆ ਹੈ। ਹੁਣ ਇਹ ਬਹਿਸ ਬੇਅਰਥ ਹੈ ਕਿ ਚੋਣਾਂ ਹੋਣੀਆਂ ਚਾਹੀਦੀਆਂ ਸਨ ਜਾਂ ਨਹੀਂ ਪਰ ਇਹ ਇਕ ਹਕੀਕਤ ਹੈ ਕਿ ਹਿੰਸਾ ਦਾ ਵਾਰਾ ਪਹਿਰਾ ਏਨਾ ਹੈ ਕਿ ਲੋਕ ਯਕੀਨ ਨਾਲ ਨਹੀਂ ਕਹਿ ਸਕਦੇ ਕਿ ਇਹ ਚੋਣਾਂ ਸਿਰੇ ਚੜ੍ਹਣਗੀਆਂ ਵੀ ਕਿ ਨਹੀਂ। ਫਿਰ ਵੀ ਹਿੰਸਾ ਦੇ ਇਸ ਮਾਹੌਲ ਵਿਚ ਹੋਈ ਰਾਜੀਵ ਗਾਂਧੀ ਦੀ ਹਤਿਆ ਨੇ ਲੋਕ ਮਨਾਂ ਤੇ ਡੂੰਘਾ ਪਰਭਾਵ ਪਾਇਆ ਹੈ। ਸ਼ਾਇਦ ਇਹੀ ਕਾਰਨ ਹੈ ਕਿ ਰਾਜੀਵ ਦੇ ਗੱਦੀ ਤੋਂ

ਥੱਲੇ ਹੋਣ ਦੇ ਬਾਵਜੂਦ ਸਰਕਾਰ ਨੇ ਕੌਮੀ ਸਨਮਾਨ ਦਿਤਾ ਹੈ। ਦੂਰਦਰਸ਼ਨ ਅਤੇ ਰੇਡੀਓ ਤੇ ਇਨੀ ਕਵਰੇਜ ਆਈ ਹੈ ਜਿੰਨੀ ਕਿ ਪ੍ਰਧਾਨ ਮੰਤਰੀ ਦੀ ਹੱਤਿਆ ਤੇ ਹੋਵੇ। ਵੱਖ ਵੱਖ ਦੇਸ਼ਾਂ ਨੇ ਆਪਣੇ ਵੱਡੇ ਤੋਂ ਵੱਡੇ ਨੁਮਾਇੰਦੇ ਅਫਸੋਸ ਲਈ ਭੇਜੇ ਹਨ। ਅਮਰੀਕਾ, ਰੂਸ ਦੇ ਉਪ ਪ੍ਰਧਾਨ, ਯੂ.ਕੇ. ਤੋਂ ਪ੍ਰਿੰਸ ਚਾਰਲਸ, ਕਈ ਦੇਸ਼ਾਂ ਦੇ ਪ੍ਰਧਾਨ ਮੰਤਰੀ, ਵਿਦੇਸ਼ ਮੰਤਰੀ ਸਸਕਾਰ ਸਮੇਂ ਪੁਜੇ। ਪਾਕਿਸਤਾਨ ਤੋਂ ਤਾਂ ਪ੍ਰਧਾਨ ਮੰਤਰੀ ਜਨਾਬ ਨਵਾਜ਼ ਸ਼ਰੀਫ ਅਤੇ ਵਿਰੋਧੀ ਨੇਤਾ ਸ੍ਰੀਮਤੀ ਬੇਨਜ਼ੀਰ ਭੁੱਟੋ ਦੋਵੇਂ ਹੀ ਡੈਲੀਗੇਸ਼ਨ ਲੈ ਕੇ ਆਏ। ਭਾਰਤ ਦੀਆਂ ਕੁਲ ਅਖਬਾਰਾਂ ਸਣੇ ਰਾਜੀਵ ਵਿਰੋਧੀ ਅਖਬਾਰਾਂ ਨੇ ਸਫਿਆਂ ਦੇ ਸਫੇ ਖਬਰਾਂ ਅਤੇ ਜੀਵਨ ਦੀਆਂ ਤਸਵੀਰਾਂ ਨੂੰ ਅਰਪਿਤ ਕੀਤੇ ਹਨ। ਭਾਰਤ ਅਤੇ ਬਾਹਰਲੇ ਦੇਸ਼ਾਂ ਦੇ ਰੇਡੀਓ ਟੀ.ਵੀ. ਅਤੇ ਅਖਬਾਰ ਸਮੂਹਾਂ ਨੇ ਵਿਆਪਕ ਪਬਲਿਸਿਟੀ ਇਸ ਹੱਤਿਆ ਨੂੰ ਦਿਤੀ ਹੈ। ਕਹਿੰਦੇ ਹਨ ਕਿ ਸੰਸਾਰ ਦੇ ਸੰਚਾਰ ਮਾਧਿਅਮਾਂ ਵਿਚ ਇਹਨੀ ਚਰਚਾ ਅਗੇ ਕੇਵਲ ਅਮਰੀਕੀ ਪ੍ਰਧਾਨ ਜੌਹਨ ਕੈਨੇਡੀ ਦੇ ਕਤਲ ਦੀ ਹੋਈ ਸੀ।

ਸ੍ਰੀ ਰਾਜੀਵ ਗਾਂਧੀ ਦੀ ਹੱਤਿਆ ਦੀ ਜਾਂਚ ਹੋ ਰਹੀ ਹੈ। ਦਸਿਆ ਜਾ ਰਿਹਾ ਹੈ ਕਿ ਕਿਸੇ ਔਰਤ ਨੇ ਅਪਣੇ ਸਰੀਰ ਨਾਲ ਇਕ ਸੂਖਮ ਕਿਸਮ ਦਾ ਵਿਦੇਸ਼ੀ ਬੰਬ ਚਿਪਕਾ ਕੇ ਇਹ ਹੱਤਿਆ ਕੀਤੀ ਅਤੇ ਆਪ ਵੀ ਉਡ ਗਈ। ਖਬਰਾਂ ਵਿਚ ਜੋ ਦਸਿਆ ਜਾ ਰਿਹਾ ਹੈ ਉਹ ਵੀ ਮੰਨਿਆ ਜਾ ਸਕਦਾ ਹੈ ਪਰ ਸ਼ਾਇਦ ਰਾਜੀਵ ਹੱਤਿਆ ਦਾ ਭੇਦ ਕਦੀ ਵੀ ਨਾ ਖੁਲ੍ਹ ਸ਼ਕੇ। ਸਮੁਚੀ ਦੁਨੀਆ ਵਿਚ ਹੋਏ ਗਿਆਨ ਵਿਗਿਆਨ ਦੇ ਵਿਸਫੋਟ ਨੂੰ ਜਿਵੇਂ ਮਨੁੱਖ ਨੇ ਮਾਰੂ ਜੰਤਰਾਂ ਵਿਚ ਬਦਲਿਆ ਹੈ ਅਤੇ ਜਿਵੇਂ ਦੁਨੀਆ ਵਿਚ ਕਤਲ ਕਰਨ ਦੇ ਅਤਿ ਸੂਖਮ ਤਰੀਕੇ ਨਿਕਲ ਆਏ ਹਨ ਅਤੇ ਜਿਵੇਂ ਇਹਨਾਂ ਤਰੀਕਿਆ ਨੂੰ ਰਾਜਸੀ ਮੰਤਵਾਂ ਲਈ ਵਰਤਿਆ ਜਾ ਰਿਹਾ ਹੈ। ਉਸਦੇ ਰੂਬਰੂ ਇਹ ਸੋਚਣਾ ਠੀਕ ਹੀ ਹੈ ਕਿ ਇਸ ਕਤਲ ਤੋਂ ਪਰਦਾ ਸ਼ਾਇਦ ਹੀ ਉੱਠ ਸਕੇ। ਆਖਰ ਅਗੇ ਵੀ ਤਾਂ ਦੁਨੀਆ ਵਿਚ ਕਈ ਰਾਜਸੀ ਨੇਤਾਵਾਂ ਦੇ ਕਤਲ ਹੋਏ ਹਨ ਜਿਨ੍ਹਾਂ ਦਾ ਕੁਝ ਥਹੁ ਪਤਾ ਅੱਜ ਤਕ ਨਹੀਂ ਲਗਾ। ਰਾਜੀਵ ਗਾਂਧੀ ਦੇ ਮੁੜ ਕੇ ਪ੍ਰਧਾਨ ਮੰਤਰੀ ਬਨਣ ਦੀਆਂ ਕਿਆਸ ਆਰਾਈਆਂ ਜ਼ੋਰਾਂ ਤੇ ਸਨ। ਸਰਵੇ ਅਤੇ ਭਵਿਖਬਾਣੀਆਂ ਇਸੇ ਸਿੱਟੇ ਵੱਲ ਸੰਕੇਤ ਕਰਦੀਆਂ ਸਨ। ਜਾਪਦਾ ਹੈ ਕਿ ਇਹ ਹੀ ਗੱਲ ਉਹਨਾਂ ਦੇ ਜੀਵਨ ਦਾ ਅੰਤ ਕਰਨ ਦਾ ਕਾਰਨ ਬਣੀ।

ਇਲੈਕਸ਼ਨ ਦੇ ਦਿਨਾਂ ਵਿਚ ਰਾਜੀਵ ਗਾਂਧੀ ਰੋਜ਼ ਚੋਣ ਜਲਸਿਆਂ ਨੂੰ ਸੰਬੋਧਨ ਕਰਦੇ ਸਨ। ਨੇਤਾਵਾਂ ਨੂੰ ਲੋਕਾਂ ਵਿਚ ਜਾ ਕੇ ਨਿਰਸੰਦੇਹ ਅਨੰਦ ਆਉਂਦਾ ਹੈ। ਉਹ ਸਰਕਾਰੀ



ਰਾਜੀਵ-ਲੌਂਗੋਵਾਲ ਸਮਝੌਤਾ ਤੇ ਸਹੀ ਪਾਉਂਦੇ ਆਹਮੋ ਸਾਹਮਣੇ ਬੈਠੇ ਸ੍ਰੀ ਰਾਜੀਵ ਗਾਂਧੀ ਅਤੇ ਸੰਤ ਹਰਚੰਦ ਸਿੰਘ ਲੌਂਗੋਵਾਲ। ਤਸਵੀਰ ਵਿਚ ਹੋਰ ਦਿਸਦੇ ਸਜਨ ਹਨ ਸ੍ਰੀ ਵੀ. ਪੀ. ਸਿੰਘ, ਸ. ਬਲਵੰਤ ਸਿੰਘ, ਸ. ਸੁਰਜੀਤ ਸਿੰਘ ਬਰਨਾਲਾ ਸ੍ਰੀ ਅਰਜਨ ਸਿੰਘ ਅਤੇ ਸ੍ਰੀ ਨਰਸਿਮਾ ਰਾਓ।



ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰ ਵਿਚ ਸ੍ਰੀ ਰਾਜੀਵ ਗਾਂਧੀ ਅਤੇ ਗਿਆਨੀ ਜ਼ੈਲ ਸਿੰਘ। ਹੋਲਾ ਗੋਲਾ ਗੋਕਰਨ ਨਾਥ ਯੂ.ਪੀ.

ਸਰੱਖਿਆ ਨਿਯਮਾਂ ਦੀ ਉਲੰਘਣਾ ਵੀ ਕਰ ਜਾਂਦੇ ਹਨ। (ਪਿਛਲੇ ਪ੍ਰਧਾਨ ਮੰਤਰੀ ਸ੍ਰੀ ਵੀ.ਪੀ. ਸਿੰਘ ਨੇ ਜਦੋਂ ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਆਪਣਾ ਸੁਆਗਤ ਵੇਖਿਆ ਤਾਂ ਉਹ ਖੁਲ੍ਹੀ ਜੀਪ ਤੇ ਜਾ ਖਲੋਤੇ। ਇਸ ਗੱਲ ਨੂੰ ਉਹਨਾਂ ਨੇ ਮਾਨ ਤਾਨ ਨਾਲ ਪੇਸ਼ ਵੀ ਕੀਤਾ)। ਜਿਹੜੀ ਸ਼ਕਤੀ ਨੇ ਰਾਜੀਵ ਹੱਤਿਆ ਕੀਤੀ ਹੈ ਉਸ ਨੇ ਇਹ ਚੰਗੀ ਤਰ੍ਹਾਂ ਘੋਖਿਆ ਪੜਤਾਲਿਆ ਅਤੇ ਵੀਡੀਓ ਰਾਹੀਂ ਦੇਖਿਆ ਹੋਵੇਗਾ ਕਿ ਰਾਜੀਵ ਦਾ ਪਬਲਿਕ ਵਿਚ ਵਿਵਹਾਰ ਕਿਹੋ ਜਿਹਾ ਹੁੰਦਾ ਹੈ। ਉਹਨਾਂ ਬਾਰੀਕ ਬੀਨੀ ਨਾਲ ਵਿਚਾਰਿਆ ਹੋਵੇਗਾ ਕਿ ਅਜਿਹੇ ਸਮੇਂ ਰਾਜੀਵ ਕਿਵੇਂ ਵਿਚਰਦੇ ਹਨ ਅਤੇ ਉਹਨਾਂ ਤਕ ਪਹੁੰਚਣ ਦਾ ਆਸਾਨ ਤਰੀਕਾ ਕੀ ਹੋ ਸਕਦਾ ਹੈ। ਹੱਥ ਕੋਈ ਵੀ ਹੋਣ ਪਰ ਉਸ ਦੇ ਪਿਛੇ ਤਾਂ ਇਕ ਅਜਿਹੀ ਸ਼ਕਤੀਸ਼ਾਲੀ ਤਾਕਤ ਹੋ ਸਕਦੀ ਹੈ ਜਿਸਦੀ ਪਹੁੰਚ ਦੀ ਸਮਰਥਾ ਭਾਰਤੀ ਸਰਕਾਰੀ ਸ਼ਕਤੀ ਤੋਂ ਉਤੇਂ ਕਿਤੇ ਵੱਧ ਹੋਵੇ। ਜੇ ਸ਼ਕਤੀ ਅਪਣੇ ਦੇਸ਼ ਦੀ ਜਾਂ ਗਵਾਂਢੀ ਦੇਸ਼ ਦੀ ਹੈ ਤਾਂ ਵੀ ਉਹਦਾ ਸੰਪਰਕ ਕਿਤੇ ਨਾ ਕਿਤੇ ਕਿਸੇ ਵੱਡੀ ਵਿਦੇਸ਼ੀ ਤਾਕਤ ਨਾਲ ਹੋਵੇਗਾ ਹੀ।

ਉਂਜ ਇਵੇਂ ਲਗਦਾ ਹੈ ਜਿਵੇਂ ਸ੍ਰੀ ਰਾਜੀਵ ਗਾਂਧੀ ਹੋਣੀ ਦੇ ਹੱਥਾਂ ਵਿਚ ਖਿਡਾਉਣਾ ਬਣੇ ਹੋਣ। ਕਿਵੇਂ ਚਮਤਕਾਰੀ ਤੇਜ਼ੀ ਨਾਲ ਉਹ ਉਭਰੇ। ਆਪਣੀ ਇਤਾਲਵੀ ਪਤਨੀ ਅਤੇ ਦੋ ਬੱਚਿਆਂ ਦੇ ਸੁਖੀ ਸੰਸਾਰ ਵਿਚ ਉਹ ਸਿਆਸਤ ਤੋਂ ਨਿਰਲੇਪ ਹਵਾਈ ਜਹਾਜ਼ ਚਲਾਉਣ ਦੀ ਨੌਕਰੀ ਵਿਚ ਸੰਤੁਸ਼ਟ ਸਨ। ਹੋਣੀ ਦੀ ਖੇਡ ਵੇਖੋ ਉਹਨਾਂ ਦੇ ਛੋਟੇ ਭਰਾ ਸ੍ਰੀ ਸੰਜੇ ਗਾਂਧੀ ਸਿਆਸਤ ਚਲਾਉਂਦੇ ਹਵਾਈ ਜਹਾਜ਼ ਚਲਾਉਣ ਲਗੇ ਤਾਂ ਭਰ ਜਵਾਨੀ ਵਿਚ ਹਾਦਸੇ ਦਾ ਸ਼ਿਕਾਰ ਹੋ ਗਏ। ਅਤੇ ਇਸ ਦੇ ਉਲਟ ਰਾਜੀਵ ਗਾਂਧੀ ਹਵਾਈ ਜਹਾਜ਼ ਚਲਾਉਣਾ ਛੱਡਕੇ ਸਿਆਸਤ ਚਲਾਉਣ ਲਗੇ ਤੇ ਮੌਤ ਦਾ ਸ਼ਿਕਾਰ ਹੋ ਗਏ। ਸੰਜੇ ਦੀ ਮੌਤ ਨੇ ਰਾਜੀਵ ਨੂੰ ਨੌਕਰੀ ਛੁਡਾ ਕ ਸਿਆਸਤ ਵਿਚ ਲਿਆਂਦਾ ਤੇ ਉਹ ਮੈਂਬਰ ਪਾਰਲੀਮੈਂਟ ਬਣੇ ਅਤੇ ਮਾਤਾ ਸ੍ਰੀਮਤੀ ਇੰਦਰਾ ਗਾਂਧੀ ਦੀ ਹੱਤਿਆ ਨੇ ਉਹਨਾਂ ਨੂੰ ਪ੍ਰਧਾਨ ਮੰਤਰੀ ਦੀ ਕੁਰਸੀ ਤੇ ਪਹੁੰਚਾ ਦਿਤਾ। ਹੈ ਨਾ ਹੋਣੀ ਦਾ ਹੱਥ।

੪੦ ਸਾਲ ਦੀ ਉਮਰ ਵਿਚ ਉਹ ਪ੍ਰਧਾਨ ਮੰਤਰੀ ਬਣੇ ਤਾਂ ਉਹ ਦੁਨੀਆ ਦੇ ਸਭ ਤੋਂ ਛੋਟੀ ਉਮਰ ਦੇ ਸਰਕਾਰ ਮੁਖੀ ਸਨ। ਉਹਨਾਂ ਜੋਸ਼ ਨਾਲ ਕੰਮ ਸ਼ੁਰੂ ਕੀਤਾ। ਲੋਕਾਂ ਵੀ ਲਾਮਿਸਾਲ ਸਮਰਥਨ ਦਿਤਾ। ਸਮੱਸਿਆਵਾਂ ਸੁਲਝਾਉਣ ਦਾ ਚਾਅ ਵੀ ਸੀ ਸ਼ੌਕ ਵੀ ਸੀ ਪਰ ਸਿਆਸੀ ਉਮਰ ਕੱਚੀ ਸੀ ਆਲੇ ਦੁਆਲੇ ਘਾਗ ਸਿਆਸਤਦਾਨ ਸਨ ਜਿਨ੍ਹਾਂ ਦੇ ਟੇਟੇ ਚੜ੍ਹਕੇ ਉਹਨਾਂ ਸਿਆਸੀ ਗਲਤੀਆਂ ਵੀ ਕੀਤੀਆਂ। ਰਾਜੀਵ ਲੌਂਗੋਵਾਲ ਸਮਝੌਤਾ ਉਹਨਾ ਦੇ ਜੋਸ਼ ਅਤੇ ਸ਼ੌਕ ਦਾ ਨਤੀਜਾ ਸੀ ਇਸਨੂੰ ਖੂਹ ਖਾਤੇ ਪਾਉਣਾ ਉਹਨਾਂ ਦੀ ਗਲਤੀ ਅਤੇ ਲਾਚਾਰੀ ਸੀ।

ਜਦੋਂ ਪੰਜਾਂ ਸਾਲਾਂ ਬਾਅਦ ਮੁੜ ਚੋਣਾਂ ਹੋਈਆਂ ਤਾਂ ਓਦੋਂ ਤਕ ਉਹਨਾਂ ਦਾ ਨਾਮ ਸਵੀਡਨ ਦੀ ਤੋਪ ਬੋਫਰਜ਼ ਦੇ ਘੁਟਾਲੇ ਵਿਚ ਇਸ਼ਾਰਿਆਂ ਨਾਲ ਆਉਣ ਲਗ ਪਿਆ ਸੀ। ਕੁੱਝ ਅਖਬਾਰਾਂ ਨੇ ਵਿਤੋਂ ਵੱਧ ਇਸ ਗੱਲ ਨੂੰ ਉਛਾਲਿਆ। ਰਾਜੀਵ ਗਾਂਧੀ ਚੋਣ ਹਾਰੇ। ਉਹ ਸਭ ਤੋਂ ਵੱਡੀ ਪਾਰਟੀ ਦੇ ਨੇਤਾ ਹੋਣ ਕਾਰਨ ਪ੍ਰਧਾਨ ਮੰਤਰੀ ਪਦ ਲਈ ਮੁੜ ਹੱਕ ਜਮਾ ਸਕਦੇ ਸਨ ਪਰ ਉਹ ਵਿਰੋਧੀ ਧਿਰ ਵਿਚ ਬੈਠੇ। ਨਵੀਂ ਸਰਕਾਰ ਨੇ ਬੋਫਰਜ਼ ਸੰਬੰਧੀ ਛਾਣਬੀਣ ਜਾਰੀ ਰਖੀ। ਪਰਚਾਰ ਵੀ ਚਲਦਾ ਰਿਹਾ। ਦੋ ਹਕੂਮਤਾਂ ਬਦਲੀਆਂ ਪਰ ਬੋਫਰਜ਼ ਚੋਂ ਕੁਝ ਨਾ ਨਿਕਲਿਆ। ਪਰ ਹੋਣੀ ਨੇ ਇਕ ਗੱਲ ਜ਼ਰੂਰ ਕੀਤੀ! ਪਹਿਲਾਂ ਬੋਫਰਜ਼ ਦੇ ਦੇਸ਼ ਸਵੀਡਨ ਦਾ ਪ੍ਰਧਾਨ ਮੰਤਰੀ ਕਤਲ ਹੋ ਗਿਆ ਅਤੇ ਰਾਜੀਵ ਗਾਂਧੀ ਦੁਬਾਰਾ ਪ੍ਰਧਾਨ ਮੰਤਰੀ ਬਣਦੇ ਬਣਦੇ ਕਤਲ ਕੀਤੇ ਗਏ।

ਰਾਜੀਵ ਗਾਂਧੀ ਆਪਣੇ ਪਿਛਲੇ ਦੌਰ ਨਾਲੋਂ ਨਿਰਸੰਦੇਹ ਜ਼ਿਆਦਾ ਅਣਭਵੀ ਹੋਏ ਹੋਣਗੇ। ਦੇਸ਼ ਵਿਦੇਸ਼ ਦੀ ਸਿਆਸਤ ਅਤੇ ਸਿਆਸਤਦਾਨਾਂ ਦਾ ਹੁਣ ਉਹਨਾਂ ਨੂੰ ਜ਼ਿਆਦਾ ਤਜਰਬਾ ਸੀ। ਉਹ ਹੁਣ ਲੋਕਾਂ ਵਿਚ ਜ਼ਿਆਦਾ ਘੁਮੇ ਫਿਰੇ ਸਨ। ਉਹਨਾਂ ਦੀ ਸਿਆਸਤ ਦੀ ਨਿਪੁੰਨਤਾ ਤਾਂ ਇਹ ਸੀ ਕਿ ਭਾਰਤ ਦੀ ਸਿਆਸਤ ਉਹਨਾਂ ਦੁਆਲੇ ਹੀ ਘੁੰਮਦੀ ਰਹੀ ਭਾਵੇਂ ਉਹ ਰਾਜ ਸੱਤਾ 'ਚ ਰਹੇ ਭਾਵੇਂ ਬਾਹਰ। ਉਹ ਬਾਹਰ ਬੈਠੇ ਵੀ ਆਪਣੀ ਗੱਲ ਮਨਵਾਉਂਦੇ ਰਹੇ। ਮੁਖ ਮੰਤਰੀ ਉਹਨਾਂ ਦਾ ਸਤਿਕਾਰ ਪ੍ਰਧਾਨ ਮੰਤਰੀ ਵਾਂਗ ਹੀ ਕਰਦੇ ਰਹੇ। ਉਹਨਾਂ ਦੀ ਬੇਵਕਤੀ ਮੌਤ ਅਤੇ ਉਸ ਪਿਛੋਂ ਉਹਨਾਂ ਦੀ ਪਤਨੀ ਸ੍ਰੀਮਤੀ ਸੋਨੀਆ ਗਾਂਧੀ ਅਤੇ ਉਹਨਾਂ ਦੇ ਪਰਿਵਾਰ ਦ ਵਿਵਹਾਰ ਨੇ ਇਸ ਪਰਿਵਾਰ ਪ੍ਰਤੀ ਲੋਕਾਂ ਦੀ ਅਕੀਦਤ ਨੂੰ ਮੁੜ ਉਜਾਗਰ ਕੀਤਾ ਹੈ।

ਕਾਂਗਰਸ ਦੀ ਵਾਗਡੋਰ ਪਹਿਲੀ ਵਾਰ ਨਹਿਰੂ ਖਾਨਦਾਨ ਚੋਂ ਬਾਹਰ ਆਈ ਹੈ। ਕਾਂਗਰਸ ਦੇ ਨਵੇਂ ਪ੍ਰਧਾਨ ਸ੍ਰੀ ਨਰਸਿਮਹਾ ਰਾਓ ਦੀ ਨਿਯੁਕਤੀ ਦਾ ਲੋਕਾਂ ਸੁਆਗਤ ਕੀਤਾ ਹੈ। ਇਹ ਕਾਂਗਰਸ ਪਾਰਟੀ ਨਾਲ ਲੋਕਾਂ ਦੇ ਮਾਨਸਕ ਲਗਾਓ ਦਾ ਹੀ ਨਤੀਜਾ ਹੈ ਕਿ ਇਸ ਦੀਆਂ ਸਰਗਰਮੀਆਂ ਅਤੇ ਨਿਯੁਕਤੀਆਂ ਵਿਚ ਲੋਕ ਦਿਲਚਸਪੀ ਲੈਂਦੇ ਹਨ ਪਰਸੰਸਾ ਜਾਂ ਨਿਖੇਧੀ ਕਰਦੇ ਹਨ। ਦੂਜੀਆਂ ਪਾਰਟੀਆਂ ਦੇ ਲੀਡਰ ਵੀ ਦਿਲਚਸਪੀ ਲੈਂਦੇ ਹਨ। ਹੋਰ ਕਿਸੇ ਸਿਆਸੀ ਪਾਰਟੀ ਦਾ ਪ੍ਰਧਾਨ, ਕੋਈ ਬਣੇ ਨਾ ਬਣੇ ਕੋਈ ਕਿੰਤੂ ਪਰੰਤੂ ਨਹੀਂ ਕਰਦਾ ਪਰ ਕਾਂਗਰਸ ਦੇ ਪ੍ਰਧਾਨ ਬਾਰੇ ਚਿੰਤਾ ਲੋਕ ਕਰਦੇ ਹਨ ਇਹ ਹੀ ਇਸ ਪਾਰਟੀ ਦੀ ਅਸਲ ਸ਼ਕਤੀ ਹੈ।

ਸ੍ਰੀ ਰਾਜੀਵ ਗਾਂਧੀ ਦਾ ਪਰਿਵਾਰ, ਨਹਿਰੂ ਪਰਿਵਾਰ, ਭਾਰਤ ਦੇ ਸਿਆਸੀ ਰੰਗ ਮੰਚ ਤੇ ਸਦਾ ਛਾਇਆ ਰਿਹਾ ਹੈ। ਉਹਨਾਂ ਦਾ ਪਰਿਵਾਰ ਬਹੁਧਰਮੀ ਅਤੇ ਬਹੁਰਾਸ਼ਟਰੀ ਸੀ।



੨੭ ਨਵੰਬਰ ੧੯੮੬ ਨੂੰ ਨਵੀਂ ਦਿਲੀ ਵਿਖੇ ਹਿੰਦ ਰੂਸ ਸਾਂਝੇ ਐਲਾਨ ਤੇ ਸਹੀ ਪਾਉਂਦੇ ਸ੍ਰੀ ਰਾਜੀਵ ਗਾਂਧੀ ਅਤੇ ਕਾਮਰੇਡ ਗਰਬਾਚੇਵ।



ਸ੍ਰੀ ਰਾਜੀਵ ਗਾਂਧੀ, ਸ੍ਰੀ ਮਹਾਰਾਜ ਬੀਰ ਸਿੰਘ ਅਤੇ ਹੱਥ ਵਿਚ ਵਰਿਆਮ ਤੇ ਸਤਿਜੁਗ ਲੈ ਕੇ ਬੈਠੇ ਗਿਆਨੀ ਜ਼ੈਲ ਸਿੰਘ ।

ਉਹਨਾਂ ਦਾ ਨਾਨਾ ਤੇ ਮਾਤਾ ਕਸ਼ਮੀਰੀ ਪੰਡਿਤ, ਦਾਦਾ ਤੇ ਪਿਤਾ ਪਾਰਸੀ, ਉਹਨਾਂ ਦੀ ਪਤਨੀ ਈਸਾਈ ਅਤੇ ਇਟਲੀ ਦੇਸ਼ ਦੀ, ਛੋਟੀ ਭਰਜਾਈ ਪੰਜਾਬਣ ਸਿੱਖ । ਇਸ ਗੱਲ ਨੂੰ ਹੀ ਕਈ ਲੋਕ ਗੁਣ ਸਮਝਦੇ ਹਨ ਕਿ ਉਹ ਸੰਕੀਰਨ ਨਹੀਂ ਸਨ ਉਹ ਸੈਕੂਲਰ ਸਨ ਅਤੇ ਸਰਬ ਸਾਂਝੇ ਸਨ । ਇਸੇ ਹੀ ਗੱਲ ਨੂੰ ਕਈ ਦੋਸ਼ ਸਮਝਕੇ ਉਹਨਾਂ ਦੀ ਦੇਸ਼ ਪ੍ਰਤੀ ਵਫਾਦਾਰੀ ਤੇ ਉਂਗਲ ਰਖਦੇ ਰਹੇ ਪਰ ਇਹ ਤਾਂ ਨਜ਼ਰ ਦਾ ਭੇਤ ਹੈ। ਸ਼ਾਇਰ ਕਹਿੰਦਾ ਹੈ :

ਕਭੀ ਨਾ ਰੂਪ ਭਲਾ ਯਾ ਬੁਰਾ ਬਨਾਤਾ ਹੈ
ਨਜ਼ਰ ਕਾ ਭੇਦ ਹੈ ਜੋ ਦੋਸ਼-ਓ-ਗੁਣ ਦਿਖਾਤਾ ਹੈ
ਕੋਈ ਕਮਲ ਕੀ ਕਲੀ ਢੂੰਢਤਾ ਹੈ ਕੀਚੜ ਮੇਂ
ਕਿਸੀ ਕੋ ਚਾਂਦ ਮੇਂ ਭੀ ਦਾਗ ਨਜ਼ਰ ਆਤਾ ਹੈ

ਸਿਆਸੀ ਰਕਾਬਤਾਂ ਦੁਸ਼ਮਨੀਆਂ ਧੁਰੋਂ ਚਲਦੀਆਂ ਆਈਆਂ ਹਨ । ਪਰ ਸ੍ਰੀ ਰਾਜੀਵ ਦਾ ਭਰ ਜੁਆਨੀ ਵਿਚ ਜਾਣਾ ਅਤੇ ਪਰਿਵਾਰ ਵਿਚ ਥੋਹੜੇ ਸਮੇਂ ਵਿਚ ਤੀਸਰੀ ਮੌਤ ਹੋ ਜਾਣ ਨੂੰ ਲੋਕਾਂ ਬਹੁਤ ਸ਼ੋਕ ਗਮ ਅਤੇ ਹੈਰਾਨੀ ਨਾਲ ਕਬੂਲਿਆ ਹੈ । ਕਈਆਂ ਨੂੰ ਆਤਮ ਘਾਤ ਵੀ ਕੀਤਾ ਹੈ ਕਈ ਥਾਈਂ ਹਿੰਸਾ ਵੀ ਹੋਈ ਹੈ ਪਰ ਕੁਲ ਮਿਲਾ ਕੇ ਸਭ ਸਿਆਸੀ ਪਾਰਟੀਆਂ ਸਭ ਤਰ੍ਹਾਂ ਦੀਆਂ ਅਖਬਾਰਾਂ, ਵਿਦੇਸ਼ ਦੀਆਂ ਸਰਕਾਰਾਂ ਨੇ ਇਸਨੂੰ ਭਾਰਤ ਦਾ ਸਾਂਝਾ ਨੁਕਸਾਨ ਮੰਨਿਆ ਹੈ ਅਤੇ ਮਿਲ ਕੇ ਸ਼ਰਧਾਂਜਲੀਆਂ ਦਿਤੀਆਂ ਹਨ । ਹਿੰਸਾ ਨਫਰਤ ਅਤੇ ਦੁਸ਼ਮਣੀ ਦੀ ਲੰਮੀ ਕਾਲੀ ਰਾਤ ਚੋਂ ਇਕ - ਸੁਰਤਾ ਦੀ ਆਵਾਜ਼ ਚਾਨਣ ਦੀ ਲੰਮੀ ਲੀਕ ਵਾਂਗ ਲਗਦੀ ਹੈ । ਉਂਜ "ਐਥੇ ਆਇਆ ਸਭੁ ਕੋ ਮਰਸੀ" ਬਾਕੀ ਰਬ ਦਾ ਨਾਮ ਰਹਿਣਾ ਹੈ ।

ਬਾਬਾ ਨਾਨਕ ਨੇ ਕਿਹਾ ਹੈ ਕਿ ਸਾਰੇ ਜ਼ਮੀਨ ਥਲੇ ਹੋਣਗੇ । ਪੀਰ ਸ਼ੇਖ ਰਾਜੇ ਬਾਦਸ਼ਾਹ ਕੂਚ ਕਰ ਜਾਂਦੇ ਹਨ ਬਾਕੀ ਰਹਿ ਜਾਂਦਾ ਹੈ ਰੱਬ ਦਾ ਨਾਂਅ

ਹਮ ਜੇਰ ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ
ਮੇਰਵਦਿ ਬਾਦਿਸਾਹਾ ਅਫਜੂ ਖੁਦਾਇਆ,
ਏਕ ਤੂਹੀ ਏਕ ਤੂਹੀ"

ਸੁਖ ਦੁਖ ਇਸ ਗਲ ਵਿਚ ਹੈ ਕਿ ਅਸੀਂ ਇਸ ਗਲ ਨੂੰ ਕਿੰਨਾ ਭੁਲਦੇ ਜਾਂ ਯਾਦ ਕਰਦੇ ਹਾਂ ।

—ਜਗਦੀਸ਼ ਸਿਘ

# ਮਾਰਾਡੋਨਾ ਦਾ ਤ੍ਰਿਸਕਾਰ

—ਜਸਪਾਲ ਸ਼ੇਤਰਾ

ਅਰਜਨਟਾਈਨਾ ਦਾ "ਛੋਟਾ ਜਾਦੂਗਰ" ਡਿਆਗੋ ਮਾਰਾਡੋਨਾ ੧੯੮੬ ਵਾਲੇ ਸੰਸਾਰ ਫੁਟਬਾਲ ਕੱਪ ਦੇ ਮੌਕੇ ਉਤੇ ਸੂਰਜ ਵਾਂਗ ਲਿਸ਼ਕਿਆ ਸੀ ਜਿਸਦਾ ਤੇਜ ਕਿਸੇ ਤੋਂ ਝਲਿਆ ਨਹੀਂ ਸੀ ਜਾਂਦਾ। ਉਹ ਆਪਣੇ ਪੈਰ ਦੇ ਜਾਦੂ ਦੇ ਸਿਰ ਉਤੇ ਖੇਡ ਅੰਬਰ ਤੇ ਛਾ ਗਿਆ ਸੀ। ਦੁਨੀਆਂ ਉਸਦਾ ਲੋਹਾ ਮੰਨਣ ਲਗੀ ਸੀ ਪਰ ਪਿਛਲੇ ਕੁਝ ਹਫਤਿਆਂ ਵਿਚ ਘਟਨਾਵਾਂ ਦਾ ਚੱਕਰ ਅਜਿਹਾ ਚਲਿਆ ਕਿ ਮਾਰਾਡੋਨਾ ਮਸ਼ਹੂਰੀ ਦੀ ਟੀਸੀ ਤੋਂ ਬਦਨਾਮੀ ਦੀ ਡੂੰਗੀ ਖੱਡ ਵਿਚ ਡਿੱਗ ਪਿਆ। ਉਸ ਦਾ ਨਾਂਅ ਨਫਰਤ ਦਾ ਚਿੰਨ੍ਹ ਬਣ ਗਿਆ। ਹੀਰੋ ਤੋਂ ਜ਼ੀਰੋ ਤਕ ਦਾ ਸਫਰ।

ਇਟਲੀ ਦੀ ਮਸ਼ਹੂਰ ਫੁਟਬਾਲ ਕਲੱਬ ਨੈਪੋਲੀ ਦਾ ਮਾਰਾਡੋਨਾ ਸ਼ਿੰਗਾਰ ਸੀ। ਪਹਿਲਾਂ ਇਟਲੀ ਵਿਚ ਹੀ ਸ਼ੁਰੂ ਹੋਈ ਕਾਨਾਫੂਸੀ ਗੁਬਾਰ ਦਾ ਰੂਪ ਧਾਰ ਗਈ। ਇਲਜ਼ਾਮ ਸੀ ਕਿ ਮਾਰਾਡੋਨਾ ਨੱਸ਼ਿਆਂ ਦੀ ਵਰਤੋਂ ਕਰਦਾ ਹੈ। ਮਾਰਾਡੋਨਾ ਕਰੋੜਾ ਲੋਕਾਂ ਦਾ ਨਾਇਕ ਸੀ। ਪਰ ਦਿਲ ਅਤੇ ਭਾਵਨਾਵਾਂ ਵਖਰੀ ਗਲ ਹੈ ਕਾਨੂੰਨ ਵਖਰੀ ਗਲ।

ਮਾਰਾਡੋਨਾ ਦੇ ਸਾਰੀ ਦੁਨੀਆਂ ਵਿਚ ਵਸੇ ਕਰੋੜਾਂ ਪਰਸ਼ੰਸਕਾਂ ਨੂੰ ਉਦੋਂ ਸਦਮਾ ਹੋਇਆ ਜਦੋ ਇਸ ਫੁਟਬਾਲ ਦੇ ਜਾਦੂਗਰ ਨੂੰ ਨਸ਼ਿਆਂ ਦੀ ਵਰਤੋਂ ਦੇ ਦੋਸ਼ ਵਿਚ ਇਟਲੀ ਚੋਂ ਬਾਹਰ ਕਢਨ ਦਾ ਹੁਕਮ ਹੋ ਗਿਆ। ਸਮੇਂ ਦਾ ਗੇੜ ਹੈ, ਇਹ ਉਹ ਹੀ ਇਟਲੀ ਦੇਸ਼ ਹੈ ਜਿਹੜਾ ੧੯੮੬ ਦੇ ਸੰਸਾਰ ਕੱਪ ਬਾਅਦ ਮਾਰਾਡੋਨਾ ਨੂੰ ਅਪਣੀ ਧਰਤੀ ਤੇ ਖੇਡਦਾ ਦੇਖਣ ਲਈ ਕੋਈ ਵੀ ਮੁਲ ਤਾਰਨ ਤੇ ਕੋਈ ਵੀ ਮਾਨ ਸਨਮਾਨ ਦੇਣ ਨੂੰ ਤਿਆਰ ਸੀ। ਓਹੀ ਇਟਲੀ ਮਾਰਾਡੋਨਾ ਨੂੰ ਦੁਰਕਾਰ ਰਿਹਾ ਸੀ। ਧਨ ਦੌਲਤ ਹੁੰਦਿਆ ਮਾਰਾਡੋਨਾ ਬਹੁਤ ਬੇ-ਆਬਰੂ ਹੋ ਕੇ ਆਪਣੇ ਦੇਸ਼ ਅਰਜਨਟਾਈਨਾ ਵਾਪਸ ਪੁੱਜਾ।

ਕਹਿੰਦੇ ਨੇ ਮੁਸੀਬਤ ਇਕਲੀ ਨਹੀਂ ਆਉਂਦੀ। ਸੰਸਾਰ ਫੁਟਬਾਲ ਫੈਡਰੇਸ਼ਨ (ਫੀਫਾ) ਨੇ ਵੀ ਮਾਰਾਡੋਨਾ ਉਤੇ ਇਹ ਪਾਬੰਦੀ ਲਾ ਦਿਤੀ ਕਿ ਉਹ ਘੱਟੋ ਘੱਟ ਦੋ ਸਾਲ ਲਈ ਕਿਸੇ ਵੀ ਫੁਟਬਾਲ ਮੁਕਾਬਲੇ ਵਿਚ ਹਿੱਸਾ ਨਹੀਂ ਲੈ ਸਕਦਾ।

ਹੁਣ ਦੁਨੀਆ ਵਿਚ ਇਸ ਗਲ ਦੀ ਬਹਿਸ ਚਲ ਰਹੀ ਸੀ ਕਿ ਕੀ ਮਾਰਾਡੋਨਾ ਸੱਚ ਮੁੱਚ ਹੀ ਨਸ਼ਾ ਪੀ ਕੇ ਫੁਟਬਾਲ ਖੇਡਦਾ ਸੀ ਜਾਂ ਉਹ ਕਿਸੇ ਸਾਜ਼ਸ਼ ਦਾ ਸ਼ਿਕਾਰ ਹੋਇਆ ਹੈ। ਖਾਸ ਕਰਕੇ ਅਰਜਨਟਾਈਨਾ ਵਾਲੇ ਤਾਂ ਇਹ ਹੀ ਮੰਨਦੇ ਰਹੇ ਹਨ ਕਿ ਫੁਟਬਾਲ ਦੇ ਇਸ ਸਰਵ ਸ੍ਰੇਸ਼ਟ ਖਿਡਾਰੀ ਦੇ ਖਿਲਾਫ ਨਫਰਤ ਦਾ ਪਰਚਾਰ ਇਟਲੀ ਅਤੇ ਹੋਰ ਦੇਸ਼ਾਂ ਦੀਆਂ ਅਖਬਾਰਾਂ ਵਲੋਂ ਖੜਾ ਕੀਤਾ ਗਿਆ ਹੈ।

ਇਹਨਾਂ ਦਿਨਾਂ ਵਿਚ ਇਕ ਹੋਰ ਧਮਾਕੇ ਨੇ ਫੁਟਬਾਲ ਪ੍ਰੇਮੀਆਂ ਦੀਆਂ ਭਾਵਨਾਵਾਂ ਚਕਨਾਚੂਰ ਕਰ ਦਿਤੀਆਂ। ਇਹ ਧਮਾਕਾ ਇਕ ਖਬਰ ਦੇ ਰੂਪ ਵਿਚ ਸੀ ਕਿ ਮਾਰਾਡੋਨਾ ਕੋਲੋਂ ਕੋਕੀਨ ਫੜੀ ਗਈ ਹੈ। ਉਸ ਦੇ ਗ੍ਰਿਫਤਾਰ ਹੋਣ ਦੀਆਂ ਤਸਵੀਰਾਂ ਵੀ ਅਖਬਾਰਾਂ ਵਿਚ ਛੱਪੀਆਂ। ਹਵਾਲਾਤ ਚੋਂ ਉਸ ਨੂੰ ਜ਼ਮਾਨਤ ਉਤੇ ਛੁਡਾਇਆ ਗਿਆ ਅਤੇ ਉੱਚ ਪਧਰੀ ਡਾਕਟਰਾਂ ਦੀ ਇਕ ਟੀਮ ਨੇ ਉਸਦਾ ਮੁਆਇਨਾ ਕੀਤਾ। ਡਾਕਟਰਾਂ ਦੀ ਜਾਂਚ ਰਿਪੋਰਟ ਨੇ ਦੱਸਿਆ ਹੈ ਕਿ ਮਾਰਾਡੋਨਾ ਸੱਚ ਮੁੱਚ ਹੀ ਨਸ਼ੀਲੇ ਪਦਾਰਥਾਂ ਦੀ ਵਰਤੋਂ ਕਰਦਾ ਹੈ।

ਹੁਣ ਮਾਰਾਡੋਨਾ ਵਿਰੁੱਧ ਮੁਕਦਮਾ ਅਦਾਲਤ ਵਿਚ ਚਲ ਰਿਹਾ ਹੈ। ਜੇਕਰ ਉਸ ਵਿਰੁਧ ਸਿਰਫ ਇਹੀ ਸਾਬਤ ਹੁੰਦਾ ਹੈ ਕਿ ਉਸਨੇ ਕੋਕੀਨ ਖਾਧੀ ਹੋਈ ਸੀ ਤਾਂ ਉਹਨੂੰ ਤਿੰਨ ਸਾਲ ਤਕ ਕੈਦ ਹੋ ਸਕਦੀ ਹੈ। ਅਦਾਲਤ ਉਸਨੂੰ ਤਿੰਨ ਸਾਲ ਲਈ ਕਿਸੇ ਹਸਪਤਾਲ ਵਿਚ ਵੀ ਰੱਖ ਸਕਦੀ ਹੈ। ਉਥੇ ਉਹਦਾ ਇਲਾਜ ਹੋ ਸਕੇਗਾ ਜੇ ਉਹ ਸਹਿਮਤ ਹੋਵੇ ਅਤੇ ਉਹ ਨਸ਼ੀਲੇ ਪਦਾਰਥਾਂ ਤੋਂ ਸੱਚ ਮੁੱਚ ਹੀ ਖਹਿੜਾ ਛਡਾਉਣਾ ਹੋਵੇ।

ਜੇ ਇਹ ਗਲ ਸਿੱਧ ਹੋ ਗਈ ਕਿ ਮਾਰਾਡੋਨਾ ਦੂਜੇ ਵਿਅਕਤੀਆਂ ਨੂੰ ਨਸ਼ੀਲੇ ਪਦਾਰਥ ਦਿੰਦਾ ਜਾਂ ਵੇਚਦਾ ਰਿਹਾ ਹੈ ਤਾਂ ਤੇਰਾਂ ਸਾਲ ਤਕ ਵੀ ਕੈਦ ਹੋ ਸਕਦੀ ਹੈ।

ਸੁਆਲ ਇਹ ਨਹੀਂ ਕਿ ਮਾਰਾਡੋਨਾ ਨੂੰ ਸਜ਼ਾ ਹੁੰਦੀ ਹੈ ਕਿ ਨਹੀਂ ਬਲਕਿ ਸੋਚ ਇਸ ਗਲ ਦੀ ਹੈ ਕਿ ਮਾਰਾਡੋਨਾ ਦੇ ਲਿਸ਼ ਲਿਸ਼ ਕਰਦੇ ਖੇਡ ਜੀਵਨ ਦਾ ਅੰਤ ਬੜਾ ਦੁਖਦਾਈ ਹੋ ਰਿਹਾ ਹੈ। ਹੁਣ ਤਕ ਪ੍ਰਾਪਤ ਹੋਏ ਸਬੂਤਾਂ ਤੋਂ ਗਲ ਸਾਫ ਹੈ ਕਿ ਮਾਰਾਡੋਨਾ ਕੋਕੀਨ ਦੀ ਵਰਤੋਂ ਕਰਦਾ ਸੀ। ਨਸ਼ੀਲੇ ਪਦਾਰਥਾਂ ਦੀ ਵਰਤੋਂ ਦਾ ਮਸਲਾ ਖੇਡ ਜਗਤ ਦਾ ਇਕ ਪ੍ਰਮੁੱਖ ਮਸਲਾ ਹੈ। ਖਿਡਾਰੀ ਨਸ਼ੀਲੇ ਪਦਾਰਥਾਂ ਦੀ ਵਰਤੋਂ ਆਮ ਕਰਦੇ ਹਨ। ਇਹ ਵਖਰੀ ਗਲ ਹੈ ਕਿ ਫੜਿਆ ਕੋਈ ਟਾਂਵਾਂ ਹੀ ਜਾਂਦਾ ਹੈ। ਕਲ ਜਿਨਾਂ ਦੀ ਖੇਡ ਨੇ ਲੋਕਾਂ ਨੂੰ ਦੀਵਾਨਾ ਕੀਤਾ ਹੋਵੇ ਅਜ ਉਹਨਾਂ ਵਿਰੁਧ ਦੰਦ ਪੀਚ ਪੀਚ ਕੇ ਗੁੱਸਾ ਕਢਿਆ ਜਾਵੇ। ਇਸ ਵਤਾਰੇ ਨਾਲ ਕਿਵੇਂ ਨਿਪਟਣਾ ਹੈ ਇਹ ਖੇਡ ਜਗਤ ਦੇ ਸਿਆਣਿਆਂ ਦੇ ਸਾਹਮਣੇ ਅਹਿਮ ਸਵਾਲ ਹੈ। ਨਸ਼ੀਲੀਆਂ ਵਸਤੂਆਂ ਦੀ ਆਮ ਹੋ ਰਹੀ ਵਰਤੋਂ ਨੂੰ ਕਿਵੇ ਰੋਕਿਆ ਜਾਵੇ।

### ਪੰਜਾਬੀ ਲੇਖਕ ਸਭਾ ਜਲੰਧਰ ਵਲੋਂ

# ਮੁਰਸ਼ਦ ਬੁਟਰਵੀ ਨਾਲ ਇਕ ਸ਼ਾਮ

"ਬੁਟਰਵੀ ਸਾਡੇ ਮਾਝੇ ਦੇ ਜਰਨੈਲ ਗ਼ਜ਼ਲਗੋ ਸਮੁੱਚੇ ਸੰਸਾਰ ਦੇ ਜਰਨੈਲ ਗ਼ਜ਼ਲਗੋ ਬਣਦੇ ਜਾ ਰਹੇ ਨੇ" ਇਹ ਗੱਲ ਪੰਜਾਬੀ ਦੇ ਚਰਚਿਤ ਕਹਾਣੀਕਾਰ ਵਰਿਆਮ ਸੰਧੂ ਨੇ ਕਹੇ। ਵਰਿਆਮ ਨੇ ਆਪਣੇ ਨਵੇਕਲੇ ਅੰਦਾਜ਼ ਵਿਚ ਕਿਹਾ ਕਿ ਮੁਰਸ਼ਦ ਏਨੀ ਸਾਦਗੀ ਦੇ ਨਾਲ ਡੂੰਘੀ ਤੋਂ ਡੂੰਘੀ, ਬਾਰੀਕ ਤੋਂ ਬਾਰੀਕ ਗੱਲ, ਲਤੀਫ਼ ਤੋਂ ਲਤੀਫ਼ ਅਹਿਸਾਸ ਆਪਣੀ ਗ਼ਜ਼ਲ ਵਿਚ ਪੇਸ਼ ਕਰਦੇ ਹਨ ਕਿ ਧੁਰ ਰੂਹ ਤਕ ਇਹਨਾਂ ਦੇ ਸ਼ੇਅਰ ਉਤਰ ਜਾਂਦੇ ਹਨ। ਵਰਿਆਮ ਸੰਧੂ ਨੇ ਮਿਸਾਲਾਂ ਦੇ ਦੇ ਕੇ ਦਸਿਆ ਕਿ ਪੰਜਾਬੀ ਦੇ ਠੇਠ ਮੁਹਾਵਰੇ, ਪੰਜਾਬੀ ਮਿੱਟੀ ਦੀ ਮਹਿਕ ਨਾਲ ਮੁਰਸ਼ਦ ਨੇ ਆਪਣੀ ਗ਼ਜ਼ਲ ਨੂੰ ਜੋੜਿਆ ਹੈ ਅਤੇ ਪੰਜਾਬੀ ਸਾਹਿਤ ਸਭਿਆਚਾਰ ਵਿਚ ਡੂੰਘੀ ਚੁੱਭੀ ਮਾਰ ਕੇ ਲਿਆਂਦੇ ਹੀਰੇ-ਨਗੀਨੇ-ਸ਼ਬਦ ਗ਼ਜ਼ਲਾਂ ਵਿਚ ਜੜੇ ਨੇ। ਉਹਨਾਂ ਰਾਹੀਂ ਜੋ ਅਹਿਸਾਸ ਪੇਸ਼ ਕੀਤਾ ਹੈ ਉਹ ਆਪਣੀ ਮਿਸਾਲ ਆਪ ਬਣ ਗਿਆ ਹੈ।

ਪੰਜਾਬੀ ਦੀ ਪੁਰਾਨੀ ਅਤੇ ਪ੍ਰਸਿੱਧ ਸਾਹਿਤ ਸੰਗਤ, ਪੰਜਾਬੀ ਲੇਖਕ ਸਭਾ ਜਲੰਧਰ (ਰਜਿ:) ਵਲੋਂ ਪੰਜਾਬੀ ਸਾਹਿਤਕਾਰਾਂ ਸੰਗ ਮਿਲਣੀਆਂ ਦੇ ਪ੍ਰੋਗਰਾਮ ਅਧੀਨ ਸਰਕਾਰੀ ਇਨ ਸਰਵਿਸ ਟਰੇਨਿੰਗ ਸੈਂਟਰ, ਲਾਡੋਵਾਲੀ ਰੋਡ ਜਲੰਧਰ ਵਿਚ ੧੨ ਮਈ ੧੯੯੧ ਨੂੰ ਇਹ ਸ਼ਾਮ ਮਨਾਈ ਗਈ। ਲਗ ਭਗ ਢਾਈ ਘੰਟੇ ਬੁਧੀਜੀਵੀਆਂ ਦੀ ਭਰਪੂਰ ਹਾਜ਼ਰੀ ਮੁਰਸ਼ਦ ਬੁਟਰਵੀ ਦੀ ਉਰਦੂ ਪੰਜਾਬੀ ਦੀ ਸ਼ਾਇਰੀ ਦਾ ਸੁਆਦ ਮਾਣਦੀ ਰਹੀ ਭਰਪੂਰ ਦਾਦ ਦਿੰਦੀ ਰਹੀ ਅਤੇ ਝੂਮਦੀ ਰਹੀ।

ਇਕ ਪਾਸੇ ਤਾਂ ਕਦੀ ਸ਼ੇਅਰਾਂ ਦੀ ਖ਼ੂਬਸੂਰਤੀ, ਖਿਆਲਾਂ ਦੀ ਪਕਿਆਈ ਅਤੇ ਕਹਿਣ ਦੇ ਅੰਦਾਜ਼ ਤੋਂ ਪ੍ਰਭਾਵਤ ਹੋਏ ਸਰੋਤੇ ਕਦੇ ਵਾਹਵਾ ਕਰਦੇ, ਕਦੇ ਝੂਮਦੇ ਕਦੇ ਕਰੁਣਾ ਰਸ ਵਿਚ ਪਿਘਲ ਜਾਂਦੇ ਅਤੇ ਕਦੇ ਮੁਰਸ਼ਦ ਦੀਆਂ ਗੱਲਾਂ ਸੁਣ ਸੁਣ ਕੇ ਠਾਹਰੇ ਮਾਰ ਮਾਰ ਕੇ ਹੱਸਦੇ। ਅਪਣੇ ਪਿੰਡ ਦੀਆਂ ਗੱਲਾਂ, ਘਰ ਬਾਰ ਦੇ ਚਰਚੇ, ਅਮਰੀਕਾ ਦੇ ਮੁਸ਼ਾਇਰਿਆਂ ਵਿਚ ਉਸਦੀਆਂ ਧੁਮਾਂ ਦੇ ਵੇਰਵਿਆਂ ਨੇ ਉਸਦੇ ਬਿਆਨ ਨੂੰ ਬਹੁਤ ਚੁਸਤ ਅਤੇ ਸਵਾਦਲਾ ਬਣਾ ਦਿਤਾ। ਨਰੋਲ ਮਾਝੇ ਦੀ ਪੇਂਡੂ ਬੋਲੀ ਵਿਚ ਤਸ਼ਰੀਹ ਕਰਦਿਆਂ ਮੁਰਸ਼ਦ ਨੇ ਕਿਹਾ ਮੈਂ ਸ਼ਾਇਰੀ ਗਲਤ ਕਰ ਸਕਦਾਂ ਪਰ ਮੈਂ ਮਾਝੇ ਦੀ ਧਰਤੀ ਤੋਂ ਨਹੀਂ ਟੁੱਟਣਾ। ਮੈਨੂੰ ਮਾਝੇ ਦੀ ਧਰਤੀ ਨੇ ਜੀਣ ਜੋਗੇ ਕੀਤਾ ਹੈ। ਮੁਰਸ਼ਦ ਬੋਲਦਾ ਗਿਆ ਅਤੇ ਮੂੰਹ ਜ਼ਬਾਨੀ ਪੰਜਾਬੀ ਅਤੇ ਉਰਦੂ ਦੇ ਅਨੇਕਾਂ ਮਤਲੇ ਅਨੇਕਾਂ ਸ਼ੇਅਰਾਂ ਦਾ ਬਹਾ ਦਰਿਆ ਵਾਂਗ ਵਗਦਾ ਰਿਹਾ। ਆਪਣੀ ਸ਼ਾਇਰੀ ਦੇ ਸੁਆਦ ਵਿਚ ਮੁੰਦ ਮੁੰਦ ਹੋਇਆ ਉਹ ਪੜ੍ਹੀ ਜਾ ਰਿਹਾ ਸੀ।

ਇਸ਼ਕੇ ਦਾ ਜਦ ਸ਼ੋਖ ਪੰਖੇਰੂ
ਤੇਜ਼ ਉਡਾਰੀ ਲਾਉਂਦਾ ਹੈ
ਵੇਖ ਕੇ ਉਸਨੂੰ ਹਰ ਕੋਈ ਮੁਰਸ਼ਦ
ਮੂੰਹ ਵਿਚ ਉਂਗਲਾਂ ਪਾਉਂਦਾ ਹੈ

ਆਸਾ ਪਾਸਾ ਚਾਰ ਚੁਫੇਰਾ
ਅਰਸ਼ ਫਰਸ਼ ਨਸ਼ਿਆਉਂਦਾ ਹੈ
ਖੱਬੀ ਬੁੱਕਲ ਮਾਰ ਕੇ ਜਦ ਕੋਈ
ਮਹਿਫ਼ਲ ਦੇ ਵਿਚ ਆਉਂਦਾ ਹੈ

ਸਰਘੀ ਵੇਲੇ ਜ਼ਖਮੀ ਤੋਤਾ
ਏਹੋ ਰੱਟ ਲਗਾਉਂਦਾ ਹੈ
ਪਿੰਜਰਾ ਲੈ ਕੇ ਉੱਡ ਜਾਵਾਂ ਮੈਂ
ਮੇਰੇ ਜੀਅ ਵਿਚ ਆਉਂਦਾ ਹੈ

ਸ਼ਿਅਰ ਕਹਿਣ ਦਾ ਢੰਗ ਸੁਨੱਖਾ
ਉਸੇ ਨੂੰ ਹੀ ਆਉਂਦਾ ਹੈ
ਸੋਚਾਂ ਦੇ ਪੰਛੀ ਨੂੰ ਜਿਹੜਾ
ਦਿਲ ਦਾ ਖੂਨ ਪਿਲਾਉਂਦਾ ਹੈ

ਰੂਪ ਬਦਲਦੀ ਇਸ ਦੁਨੀਆ ਵਿਚ
ਇਕ ਜ਼ਿੰਦਾ ਅਹਿਸਾਸ ਮੇਰਾ
ਪਲ ਵਿਚ ਸੌ ਸੌ ਵਾਰੀ ਮੈਨੂੰ
ਸੂਲੀ ਤੇ ਲਟਕਾਉਂਦਾ ਹੈ

ਇਸ ਸੂਲੀ ਦੇ ਉਤੋਂ ਮੈਨੂੰ
ਯਾਰੋ ਅਜੇ ਉਤਾਰੋ ਨਾ
ਹਾਲਾਂ ਖੂਨ ਸ਼ਹੀਦਾਂ ਦਾ ਕੁਝ
ਅਪਣਾ ਹਾਲ ਸੁਣਾਉਂਦਾ ਹੈ

ਹਜ਼ਰਤ ਬਾਬਾ ਬੁੱਲੇ ਸ਼ਾਹ ਦੀ
ਕਾਫ਼ੀ ਨਾਲ ਤਰਨੁਮ ਦੇ
ਸਿਖਰ ਦੁਪਹਿਰੇ ਕਿਹੜਾ ਸਾਈਂ
ਮੜ੍ਹੀਆਂ ਦੇ ਵਿਚ ਗਾਉਂਦਾ ਹੈ

ਨਰਿੰਜਣ ਸਿੰਘ ਸਾਥੀ ਨੇ ਕਿਹਾ ਕਿ "ਮੁਰਸ਼ਦ ਜੀ ਨੇ ਆਪਣੀਆਂ ਗੱਲਾਂ ਨੂੰ ਸ਼ੇਅਰਾਂ ਨਾਲ ਸੱਚ ਕੀਤਾ ਹੈ ਅਤੇ ਸ਼ੇਅਰਾਂ ਨੂੰ ਗੱਲਾਂ ਨਾਲ!

ਬਾਅਦ ਵਿਚ ਮੁੜ ਦੌਰ ਚਲਿਆ। ਮੁਰਸ਼ਦ ਆਪਣੇ ਰੰਗ ਵਿਚ ਸੀ ਕਹਿਣ ਲਗਾ "ਅੱਜ ਮਜ਼ਾ ਆਊ, ਅੱਜ ਤੁਹਾਡੀ ਆਂਟੀ ਵੀ ਅ ਈ ਹੋਈ ਆ। ਮਹਿਫਲ ਵਿਚ ਹਾਸਾ ਬਿਖਰ ਗਿਆ। ਮੁਰਸ਼ਦ ਆਪਣੇ ਵੇਗ ਵਿਚ ਡੂੰਘੀ ਰਮਜ਼ ਅਤੇ ਇਤਿਹਾਸਕ ਪਿੱਠ ਭੂਮੀ ਵਾਲੀ ਗ਼ਜ਼ਲ ਬੋਲ ਰਿਹਾ ਸੀ !

ਢੋਲ ਵਜਾਏ ਢੋਲ ਕੁੜੇ
ਸਾਵੀਂ ਡੰਡੀ ਤੋਲ ਕੁੜੇ
ਕੰਚਨ ਵਰਗੀ ਕਾਇਆਂ ਨੂੰ
ਸਿਵਿਆਂ ਵਿਚ ਨਾ ਰੋਲ ਕੁੜੇ
ਨੀਵਾਂ ਹੋਣਾ ਪੈਣਾ ਈ
ਉੱਚੇ ਬੋਲ ਨਾ ਬੋਲ ਕੁੜੇ
ਪੂਣੀਆਂ ਕੀਕਣ ਕਤੇਂਗੀ
ਤਕਲਾ ਮਾਰੇ ਝੋਲ ਕੁੜੇ
ਮੈਂ ਤਾਂ ਸਿਧਾ ਪਧਰਾ ਹਾਂ
ਤੇਰੀਆਂ ਗਲਾਂ ਗੋਲ ਕੁੜੇ
ਆਪ ਵਲ੍ਹੇਟੀ ਜਾਵੇਂਗੀ
ਇਹ ਖਿੱਦੋ ਨਾ ਫੋਲ ਕੁੜੇ
ਸੋਨੇ ਵੱਟੇ ਤੁਲਣਗੇ
ਇਕ ਦਿਨ ਮੇਰੇ ਬੋਲ ਕੁੜੇ
ਮੁਰਸ਼ਦ ਤੇਰੇ ਸ਼ਹਿਰ ਦੇ ਵਿਚ
ਵਿਕਿਆ ਹੈ ਬੇ-ਮੋਲ ਕੁੜੇ

ਇਸ ਗ਼ਜ਼ਲ ਦੇ ਸ਼ੁਰੂ ਵਿਚ ਆਂਟੀ ਵਾਲੀ ਗੱਲ ਤੋਂ ਹੀ ਮਾਹੌਲ ਖੁਲਾਸਾ ਹੋ ਗਿਆ ਸੀ। ਵਿਚ ਵਿਚ ਪਿਆਰੀ ਨੋਕ ਝੋਕ ਵੀ ਚਲਦੀ ਰਹੀ। ਸੁਰਿੰਦਰ ਗਿੱਲ ਨੇ ਮਜ਼ਾਕ ਵਿਚ ਕਿਹਾ ਕਿ ਇਹ ਇਲੈਕਸ਼ਨ ਸਪੀਚ ਨਹੀਂ ਕਿ ਤੁਸੀਂ ਝੂਠ ਤੇ ਝੂਠ ਬੋਲੀ ਜਾਵੋ" ਮੁਰਸ਼ਦ ਦਾ ਉਤਰ ਸੀ, "ਝੂਠ ਮੇਰੀ ਰੱਗ ਰੱਗ ਵਿਚ ਰੱਚਿਆ ਵਾ। ਉਹ ਨਹੀਂ ਛੱਡ ਸਕਦਾ। ਮੈਂ ਕੋਈ ਵਿਨੋਬਾ ਭਾਵੇ ਨਹੀਂ।"

ਮੈਂ ਮੁਰਸ਼ਦ ਹਾਂ ਕੋਈ ਸੂਫੀ ਸੰਤ ਨਹੀਂ
ਹਰ ਮਹਿਫਲ ਵਿਚ ਤਾਹੀਓਂ ਰੰਗ ਉਡਾਉਂਦਾ ਹਾਂ
ਪਹਿਲੋਂ ਕੁਰਕੀ ਖੀਸੇ ਦੀ ਕਰਵਾਉਂਦਾ ਹਾਂ
ਪਿਛੋਂ ਜਾ ਕੇ ਛਿਟ ਕੁ ਮੂੰਹ ਨੂੰ ਲਾਉਂ ਹਾਂ

ਮੁਰਸ਼ਦ ਨੇ ਚੈਲੰਜ ਕੀਤਾ, "ਦੇਖੋ ਸ਼ੇਅਰ, ਹੁਣ ਭਲਾ ਹਸੋ ਖਾਂ।"

ਜਿਸ ਦਿਨ ਲੰਗਰ ਚੋਂ ਪਰਸ਼ਾਦੇ ਮਿਲਦੇ ਨਹੀਂ
ਢਿੱਡ 'ਚ ਗੋਡੇ ਦੇ ਕੇ ਰਾਤ ਲਘਾਉਂਦਾ ਹਾਂ

ਸਭ ਪਾਸੇ ਖਾਮੋਸ਼ੀ ਵਰਤ ਗਈ। ਮੁਰਸ਼ਦ ਨੇ ਲਲਕਾਰਿਆ ਮੈਂ ਸਾਰੇ ਉਠਾਲ ਦੇਣੇ ਨੇ, ਮੈਂ ਇਕਲਿਆਂ ਬੋਲਣੋਂ ਨਹੀਂ ਹਟਣਾ...ਤੁਸੀਂ ਥੱਕ ਕੇ ਇਕ ਇਕ ਨੇ ਚਲੇ ਜਾਣਾ ਹੈ।

ਮੁਰਸ਼ਦ ਨੇ ਇਕ ਮਿਸਰਾ ਪੜ੍ਹਿਆ :

"ਫੁੱਲ ਕਿਰਦੇ ਨੇ ਮੇਰੇ ਮੂੰਹ ਚੋਂ ਗੁਲਾਬੀ ਦੋਸਤੋ"

ਇਸ ਦਾ ਦੂਸਰਾ ਮਿਸਰਾ ਕਹਿਣਾ ਤੋਂ ਪਹਿਲਾਂ ਉਸ ਬੜੇ ਜਲਾਲ ਵਿਚ ਆ ਕੇ ਤਸ਼ਰੀਹ ਕੀਤੀ "ਸ਼ਾਇਰੀ ਦੀ ਇਹ ਸਿਫਤ ਹੈ ਕਿ ਜਦੋਂ ਪਹਿਲਾ ਮਿਸਰਾ ਪੜ੍ਹੋ ਤਾਂ ਤਲਵਾਰਾਂ ਮਿਆਰ ਚੋਂ ਬਾਹਰ ਆ ਜਾਣ ਅਤੇ ਜਦੋਂ ਦੂਸਰਾ ਮਿਸਰਾ ਪੜ੍ਹੋ ਤਾਂ ਤਲਵਾਰਾਂ ਮਿਆਨ ਵਿਚ ਵਾਪਸ ਚਲੀਆਂ ਜਾਣ। ਅਮਨ ਸ਼ਾਂਤੀ ਹੋ ਜਾਵੇ।

ਮੇਰੇ ਮੂੰਹ ਚੋਂ ਫੁੱਲ ਕਿਰਨੇ ਉਲਟ ਗੱਲ ਹੈ। ਆਮ ਤੌਰ ਤੇ ਮਹਿਬੂਬ ਦੇ ਮੂੰਹ ਚੋਂ ਫੁੱਲ ਕਿਰਦੇ ਕਿਹਾ ਜਾਂਦਾ ਹੈ। ਉਸਨੇ ਡਰਾਮਾਈ ਅੰਦਾਜ਼ ਵਿਚ ਸ਼ਿਅਰ ਪੂਰਾ ਕਰਕੇ ਤਲਵਾਰਾਂ ਮੁੜ ਮਿਆਨ ਵਿਚ ਪਾ ਦਿਤੀਆਂ। ਪੂਰਾ ਸ਼ਿਅਰ ਸੀ :

ਫੁੱਲ ਕਿਰਦੇ ਨੇ ਮੇਰੇ ਮੂੰਹ ਚੋਂ ਗੁਲਾਬੀ ਰੰਗ ਦੇ
ਮੈਂ ਜਦੋਂ ਉਸ ਗੁਲ ਬਦਨ ਦਾ ਨਾਂ ਲਵਾਂ ਐ ਦੋਸਤੋ !

ਹੋਰ ਗ਼ਜ਼ਲਾਂ ਦੇ ਸ਼ੇਅਰ ਵੀ ਮੁਰਸ਼ਦ ਨੇ ਸੁਣਾਏ ਜਿਨ੍ਹਾਂ ਵਿਚੋਂ ਵਿਰੋਧੀ ਸ਼ਬਦਾਂ ਵਾਲੇ ਮੁਹਾਵਰਿਆਂ ਦੀ ਮਦਦ ਨਾਲ ਭਾਵ ਉਭਾਰੇ ਗਏ ਸਨ :

ਆਏ ਨੇ ਦਿਨ ਅਨੇਕਾਂ ਐਸੇ ਵੀ ਜ਼ਿੰਦਗੀ ਵਿਚ
ਰੋਣਾ ਪਿਆ ਜੋ ਮੈਨੂੰ ਮਹਿਕਾਂ ਭਰੀ ਖੁਸ਼ੀ ਵਿਚ
ਜਦ ਤੋਂ ਰੁਚੀ ਲਈ ਹੈ ਇਸ ਦਿਲ ਨੇ ਸ਼ਾਇਰੀ ਵਿਚ
ਜਾਗੇ ਨੇ ਸੌ ਤਰ੍ਹਾਂ ਦੇ ਸੰਤਾਪ ਜ਼ਿੰਦਗੀ ਵਿਚ
ਆਪਣੇ ਹੀ ਘਰ ਦੇ ਜੀ ਹੁਣ ਮੈਨੂੰ ਪਛਾਣਦੇ ਨਈਂ
ਏਨੀ ਹੋਈ ਹੈ ਬੇਸ਼ੀ, ਅਪਣੈਤ ਦੀ ਕਮੀ ਵਿਚ

ਮੁਰਸ਼ਦ ਦੀਆਂ ਗਜ਼ਲਾਂ ਵਿਚ ਪ੍ਰਗਟਾਏ ਕੁਝ ਵਿਚਾਰਾਂ ਨੂੰ ਇਸ ਲੇਖਕ ਨੇ ਗੁਰਬਾਣੀ ਦੀਆਂ ਕੁਝ ਤੁਕਾਂ ਦਾ ਅਨੁਕਰਣ ਦਸਿਆ ਤਾਂ ਮੁਰਸ਼ਦ ਦਾ ਉਤਰ ਸੀ।

ਮਜ਼ਮੂਨ ਵੀ ਨੇ ਓਹੀ ਅਲਫਾਜ਼ ਵੀ ਨੇ ਓਹੀ
ਮੁਰਸ਼ਦ ਨੇ ਕੁਝ ਕਹਿਣ ਦਾ ਅੰਦਾਜ਼ ਬਦਲਿਆ ਹੈ

ਅਮਰੀਕਾ ਦੇ ਇਕ ਉਰਦੂ ਮੁਸ਼ਾਇਰੇ ਦਾ ਉਸ ਜ਼ਿਕਰ ਕੀਤਾ ਜਿਥੇ ਪੰਜਾਬੀ ਦੀ ਇਕ ਬੋਲੀ "ਦੋ ਪੈਰ ਘੱਟ ਤੁਰਨਾ ਪਰ ਤੁਰਨਾ ਮਟਕ ਦੇ ਨਾਲ" ਪੜ੍ਹਣ ਉਤੇ ਏਨੀ ਦਾਦ ਮਿਲੀ ਕਿ ਮੁਰਸ਼ਦ ਦਾ ਜੀਅ ਕੀਤਾ ਕਿ ਉਹ "ਅੱਜ ਇਥੇ ਹੀ ਮਰ ਜਾਵੇ" ਤੇ ਅਮਰ ਹੋ ਜਾਵੇ। ਇਸ ਖਿਆਲ ਨੂੰ ਗਦਰੀ ਬਾਬਿਆਂ ਨਾਲ ਜੋੜ ਕੇ ਉਰਦੂ ਗਜ਼ਲ ਵਿਚ ਬੰਨ੍ਹਿਆ ਜੋ ਹੇਠ ਲਿਖੇ ਸ਼ਿਅਰਾਂ ਦੇ ਅੰਤ ਵਿਚ ਹੈ :

ਬਦਨ ਯੂੰ ਆਤਸ਼ੇ ਗ਼ਮ ਮੇਂ ਜਲੇ ਆਹਿਸਤਾ ਆਹਿਸਤਾ
ਕਿ ਜੂੰ ਚਾਂਦੀ ਕੁਠਾਲੀ ਮੇਂ ਢਲੇ ਆਹਿਸਤਾ ਆਹਿਸਤਾ
ਮੇਰੇ ਅਹਿਸਾਸ ਕੀ ਰਗ ਰਗ ਸੇ ਫੂਟੇ ਖ਼ੂਨ ਕੇ ਸੂਤੇ
ਜਬ ਉਸਨੇ ਹਾਥ ਹਸਰਤ ਸੇ ਮਲੇ ਆਹਿਸਤਾ ਆਹਿਸਤਾ
ਦਿਲੇ ਵੀਰਾਂ ਮੇਂ ਯੂੰ ਅੰਗੜਾਈਆਂ ਲੇਤੀ ਹੈ ਯਾਦ ਉਸ ਕੀ
ਲਗਨ ਮੰਡਪ ਮੇਂ ਜੂੰ ਦੁਲਹਨ ਚਲੇ ਆਹਿਸਤਾ ਆਹਿਸਤਾ
ਉਛਲਤੇ, ਕੂਦਤੇ, ਗਾਤੇ, ਮਚਲਤੇ ਔਰ ਲਹਿਰਾਤੇ
ਚਲੇ ਹੈਂ ਸੂਏ ਮਕਤਲ, ਮਨਚਲੇ ਆਹਿਸਤਾ ਆਹਿਸਤਾ

ਖ਼ੁਦੀ ਬਾਰੇ ਇਕ ਸਵਾਲ ਦੇ ਉਤਰ ਵਿਚ ਮੁਰਸ਼ਦ ਨੇ ਫ਼ਾਨੀ ਸਾਹਿਬ ਦਾ ਸ਼ੇਅਰ ਪੜ੍ਹਿਆ :

ਖ਼ੁਦੀ ਕੀ ਇਬਤਦਾ ਯਹ ਥੀ ਕਿ ਅਪਣੇ ਆਪ ਮੇਂ ਗੁੰਮ ਥਾ
ਖ਼ੁਦੀ ਕੀ ਇੰਤਹਾ ਯਹ ਹੈ ਖ਼ੁਦਾ ਕੋ ਯਾਦ ਕਰਤਾ ਹੂੰ

ਮੁਰਸ਼ਦ ਨੇ ਕਿਹਾ ਕਿ ਗ਼ਜ਼ਲ ਸਿਨਫ਼ ਏਨੀ ਔਖੀ ਹੈ ਕਿ ਵੱਡੇ ਤੋਂ ਵੱਡੇ ਸ਼ਾਇਰ ਪਾਸੋਂ ਵੀ ਗਲਤੀ ਹੋ ਹੀ ਜਾਂਦੀ ਹੈ। ਨਿਰਾ ਤੋਲ ਤੁਕਾਂਤ ਹੀ ਗ਼ਜ਼ਲ ਨਹੀਂ। ਇਹ ਤਾਂ ਤਕੜੀ ਦੇ ਵੱਟੇ ਹਨ ਉਹਨਾਂ ਨਾਲ ਜੋ ਚੀਜ਼ ਤੁਲਣੀ ਹੈ ਉਹ ਅਸਲ ਗੱਲ ਹੈ। ਉਹ ਗੱਲ ਹੈ ਵੀਚਾਰ —

ਇਸ ਸਮਾਗਮ ਵਿਚ ਕੁਝ ਹੋਰ ਸਿਆਣਿਆਂ ਨੇ ਵੀ ਮੁਰਸ਼ਦ ਬਾਰੇ ਗੱਲਾਂ ਕੀਤੀਆਂ। ਪ੍ਰੋ: ਗੁਪਾਲ ਸਿੰਘ ਬੁੱਟਰ ਨੇ ਕਿਹਾ ਮੁਰਸ਼ਦ ਸਾਹਿਬ ਭਾਵੇਂ ਇੰਟਰਨੈਸ਼ਨਲ ਪੱਧਰ ਦੇ ਨੇ ਭਾਵੇਂ ਤਰਲੋਕੀ ਪੱਧਰ ਦੇ ਇਹਨਾਂ ਰਹਿਣਾ ਮਾਝੇ ਦੇ ਹੀ ਹੈ। ਉਹਨਾਂ ਦਸਿਆ ਕਿ ਇਕ ਵਾਰ ਕਾਲਜ ਵਿਚ ਅਸਾਂ ਇਹਨਾਂ ਨੂੰ ਬੁਲਾਇਆ ਤਾਂ ਇਕ ਸਿਆਣੇ ਮੁੰਡੇ ਨੇ ਕਿਹਾ ਇਹ ਮਾਝੇ ਦੇ ਲਗਦੇ ਨੇ। ਇਹ ਪੁੱਛਣ ਲਗੇ "ਕਾਕਾ ਧਾਨੂੰ ਕਿਤਰਾਂ ਪਤਾ ਲਗ ਗਿਆ" ਮੈਂ ਕਿਹਾ ਕਿ 'ਧਾਨੂੰ' ਤੇ 'ਕਿਤਰਾਂ' ਤੋਂ ਪਤਾ ਲਗ ਗਿਆ। ਬੁੱਟਰ ਨੇ ਕਿਹਾ ਕਿ ਪੁਰਾਣੇ ਦਰਬਾਰੀ ਮਾਹੌਲ ਚੋਂ ਕੱਢ ਕੇ ਇਹਨਾਂ ਨੇ ਗ਼ਜ਼ਲ ਰੂਪ ਵਿਧਾ ਨੂੰ ਗਤੀਸ਼ੀਲਤਾ ਪ੍ਰਦਾਨ ਕੀਤੀ ਹੈ ਅਤੇ ਗ਼ਜ਼ਲ ਮੁਖ਼ਾਲਫ਼ਾਂ ਨੂੰ ਗ਼ਜ਼ਲ ਵੱਲ ਆਉਣ ਲਈ ਪ੍ਰੇਰਿਤ ਕੀਤਾ ਹੈ।

ਪ੍ਰੋ: ਪਿਆਰਾ ਸਿੰਘ ਭੋਗਲ ਨੇ ਕਿਹਾ ਕਿ ਮੁਰਸ਼ਦ ਨੇ ਸ਼ਾਇਰੀ ਵਿਚ ਲਤਾਫ਼ਤ, ਗਹਿਰਾਈ, ਦਾਰਸ਼ਨਿਕਤਾ ਪੈਦਾ ਕੀਤੀ ਹੈ। ਇਹਨਾਂ ਤੋਂ ਗ਼ਜ਼ਲ ਸੁਨਣ ਦਾ ਮਜ਼ਾ ਆਉਂਦਾ ਹੈ। ਗ਼ਜ਼ਲ ਬਾਰੇ ਆਮ ਸ਼ਕਾਇਤ ਹੈ ਕਿ ਇਹ ਮਹਿਜ਼ ਤੁਕ ਬੰਦੀ ਬਣ ਜਾਂਦੀ ਹੈ। ਮੁਰਸ਼ਦ ਦੀ ਗ਼ਜ਼ਲ ਬਾਰੇ ਇਹ ਗੱਲ ਨਹੀਂ। ਮੁਰਸ਼ਦ ਜੋ ਕਹਿੰਦੇ ਰਹੇ ਹਨ ਅੱਜ ਬਹੁਤ ਸਾਰੇ ਸਰੋਤਿਆਂ ਤਕ ਪਹੁੰਚਿਆ ਹੈ।

ਸ੍ਰੀ ਹਰਭਜਨ ਸਿੰਘ ਹੁੰਦਲ ਨੇ ਕਿਹਾ ਮੁਰਸ਼ਦ ਬਤੌਰ ਕਵੀ ਦੇ ਪੜ੍ਹਿਆ ਸੀ, ਮੁਰਸ਼ਦ ਬਤੌਰ ਇਨਸਾਨ, ਦਿਲਚਸਪ ਆਦਮੀ ਵਜੋਂ ਅੱਜ ਵੇਖਿਆ ਹੈ। ਤਸੱਲੀ ਅਤੇ ਵਿਸ਼ਵਾਸ ਨਾਲ ਉਹ ਆਪਣੀ ਗੱਲ ਕਰ ਸਕਦਾ ਹੈ। ਪੰਜਾਬੀ ਲੇਖਕ ਸਭਾ ਦਾ ਇਹ ਉੱਦਮ ਬਹੁਤ ਸਲਾਹੁਣ ਯੋਗ ਹੈ। ਬਹੁਤ ਸਾਰੇ ਹੋਰ ਵਕਤਿਆਂ ਨੇ ਸਮੇਂ ਦੀ ਲੋੜ ਨੂੰ ਮੁਖ ਰਖਦਿਆਂ ਆਪਣਾ ਸਮਾਂ ਦਾਨ ਕਰ ਦਿਤਾ।

## ਅੰਤਕਾ

ਜਦੋਂ ਮੁਰਸ਼ਦ ਬੁਟਰਵੀ ਨਾਲ ਸ਼ਾਮ ਮਨਾਉਣ ਦਾ ਫੈਸਲਾ ਹੋ ਗਿਆ ਤਾਂ ਇਕੋ ਖਦਸ਼ਾ ਸੀ ਕਿ ਇਹ ਸ਼ਾਮ ਸੁਖੀ ਸਾਂਦੀਂ ਲੰਘ ਜਾਵੇ। ਲੇਖਕ ਸਭਾਵਾਂ ਦੀਆਂ ਆਮ ਮੀਟਿੰਗਾਂ ਵਿਚ ਵੀ ਲੇਖਕਾਂ ਦੇ ਸਿੰਗ ਅਕਸਰ ਫਸ ਜਾਂਦੇ ਨੇ। ਕਈਆਂ ਗੋਸ਼ਟੀਆਂ ਵਿਚ ਵੱਡੇ ਬੰਦਿਆਂ ਨੇ ਛੋਟੀਆਂ ਗੱਲਾਂ ਕਰਕੇ ਗੱਲਾਂ ਨੂੰ ਗਾਹਲਾਂ ਹੀ ਬਣਾਇਆ ਅਤੇ ਇਹ ਗੋਸ਼ਟੀ ਸਮਾਗਮ ਉਮਰਾਂ ਦੀਆਂ ਦੁਸ਼ਮਨੀਆਂ ਦੇ ਕਾਰਨ ਵੀ ਬਣੇ। ਮੁਰਸ਼ਦ ਬੁਟਰਵੀ ਦੀ ਬੇਬਾਕੀ ਪ੍ਰਸਿੱਧ ਹੈ। ਮਹਿਫਲ ਵਿਚ ਕੋਈ ਗੱਲ ਐਸੀ ਕਰ ਦੇਣੀ ਕਿ ਪਰਬੰਧਕਾਂ ਦੇ ਪੈਰਾਂ ਹੇਠੋਂ ਜ਼ਮੀਨ ਕੱਢ ਦੇਣੀ। ਮੁਰਸ਼ਦ ਜੀ ਦੀ ਕਾਵਿ ਕਲਾ ਦੇ ਕਾਫੀ ਪਰਸੰਸਕ ਇਸੇ ਕਰਕੇ ਦੂਰ ਜਾਪਣ ਲਗ ਪਏ ਅਤੇ ਮੁਰਸ਼ਦ ਸਾਹਿਬ ਆਪ ਵੀ ਕਈਆਂ ਮਿੱਤਰਾਂ ਨੂੰ ਵਿਰੋਧੀ ਹੀ ਸਮਝਦੇ ਹਨ। ਸ਼ਾਇਦ ਅਜੇਹੀ ਗੱਲ ਕਰਕੇ ਹੀ ਸਾਡੇ ਆਪਣੇ ਇਕ ਖਾਸ ਮਿੱਤਰ ਨੇ ਇਕ ਟਿੱਪਣੀ ਕੀਤੀ। ਜਦੋਂ ਦਸਿਆ ਕਿ ਪੰਜਾਬੀ ਲੇਖਕ ਸਭਾ ਜਲੰਧਰ ਨੇ ਮੁਰਸ਼ਦ ਨਾਲ ਇਕ ਮਿਲਣੀ ਦਾ ਪਰਬੰਧ ਕੀਤਾ ਤਾਂ ਉਹ ਕਹਿਣ ਲਗਾ ਕਿ "ਸਰੋਤਿਆਂ ਦੀਆਂ ਜੁੱਤੀਆਂ ਹਾਲ ਤੋਂ ਬਾਹਰ ਹੀ ਰਖਾ ਲਿਓ"। ਸਾਡੇ ਜਨਰਲ ਸਕੱਤਰ ਨੇ ਜਦੋਂ ਮੁਰਸ਼ਦ ਤੋਂ ਉਹਨਾਂ ਦੇ ਜੀਵਨ ਅਤੇ ਕਲਾ ਬਾਰੇ ਮੁਢਲੀ ਜਾਣਕਾਰੀ ਲੈਣ ਦਾ ਜਤਨ ਕੀਤਾ ਤਾਂ ਮੁਰਸ਼ਦ ਸਾਹਿਬ ਨੇ ਕਿਹਾ "ਤੁਸੀਂ ਫਿਕਰ ਨਾ ਕਰੋ, ਮੈਂ ਤੁਹਾਨੂੰ ਕਿਸੇ ਨੂੰ ਬੋਲਣ ਨਹੀਂ ਦੇਵਾਂਗਾ ਮੈਂ ਹੀ ਕਾਫੀ ਹਾਂ।"

ਕਹਿਣ ਤੋਂ ਭਾਵ ਇਹ ਹੀ ਹੈ ਕਿ ਅਜਿਹੀ ਕਿਸੇ ਵੀ ਸੰਭਾਵਨਾ ਦੇ ਪਰਛਾਵੇਂ ਵਿਚ ਇਹ ਸ਼ਾਮ ਮਨਾਈ ਗਈ।

ਪਰ ਜਿਸ ਠਰੰਮੇ ਅਤੇ ਸਿਆਣਪ ਨਾਲ ਹਰ ਰੰਗ ਦੀਆਂ ਗੱਲਾਂ ਕੀਤੀਆਂ ਇਹ ਮਹਿਫਲ ਸਿਖਰ ਅਨੰਦ ਵਿਚ ਸਮਾਪਤ ਹੋਈ ਅਤੇ ਹਰ ਕੋਈ ਸੁਆਦੋ ਸੁਆਦ ਹੋਇਆ ਅਜਿਹਿਆਂ ਸਮਿਆਂ ਲਈ ਮੁਰਸ਼ਦ ਦੀ ਸ਼ਬਦਾਵਲੀ ਵਰਤ ਰਿਹਾ ਸੀ। "ਮਜ਼ਾ ਆ ਗਿਆ, ਗਹਿਗਟ ਬੱਝ ਗਈ, ਲਹਿਰੇ ਆ ਗਏ"। ਮੁਰਸ਼ਦ ਦਾ ਕਥਨ ਗਲਤ ਹੋ ਗਿਆ ਸੀ ਕਿ ਕਿ ਮੈਂ ਸਾਰੇ ਉਠਾਲ ਦੇਣੇ ਨੇ। ਸਾਰੇ ਦੇ ਸਾਰੇ ਸਰੋਤੇ ਜਮਕੇ ਬੈਠੇ ਰਹੇ ਸਨ।

—ਜਗਦੀਸ਼ ਸਿੰਘ

## ਸੰਤ ਲਾਭ ਸਿੰਘ ਹੈਦਰਾਬਾਦ

ਪਿਛਲੇ ਦਿਨੀ ਸੰਤ ਲਾਭ ਸਿੰਘ ਹੈਦਰਾਬਾਦ ਵਾਲਿਆਂ ਲੁਧਿਆਣਾ ਵਿਚ ਨਵੇਂ ਸ਼ੋ ਰੂਮ ਅਤੇ ਗੋਦਾਮ ਵਿਚ ਅਖੰਡ ਪਾਠ ਕਰਵਾਇਆ । ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਦਰਸ਼ਨ ਦਿਤੇ । ਸੰਤ ਇਕਬਾਲ ਸਿੰਘ-ਸ਼ੇਰ ਸਿੰਘ ਸ੍ਰੀ ਭੈਣੀ ਸਾਹਿਬ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ, ਕਾਕਾ ਗੁਰਬਖਸ ਸਿੰਘ, ਬੀਬੀ ਗੁਰਦੇਵ ਕੌਰ ਅਤੇ ਸੰਤ ਮੋਹਨ ਸਿੰਘ ਜੀ ਗਵਾਲੀਅਰ ਨੇ ਵੀ ਸ਼ਬਦ ਕੀਰਤਨ ਕੀਤਾ । ਲੰਗਰ ਅਤੁੱਟ ਵਰਤਿਆ । ਵਰਿਆਮ ਲਈ ੧੦੦ ਰੁਪਿਆ ਬਦਸਤ ਸੰਤ ਦਲੀਪ ਸਿੰਘ ਲੁਧਿਆਣਾ ਭੇਜਿਆ ਗਿਆ ।

## ਜਸਬੀਰ ਸਿੰਘ ਅਸ਼ੋਕ

ਇਹ ਮੰਨਣ ਨੂੰ ਅਜੇ ਵੀ ਜੀਅ ਨਹੀਂ ਕਰਦਾ ਕਿ ਜਸਬੀਰ ਸਿੰਘ (ਛਾਬੜਾ) ਅਸ਼ੋਕ ਸਾਡੇ ਵਿਚ ਨਹੀਂ ਰਿਹਾ ।

ਜਸਬੀਰ ਸਿੰਘ ਕਿਤਾਬਾਂ ਵਿਚ ਘਿਰਿਆ ਮਨੁੱਖ ਸੀ ਛਾਬੜਾ ਪਬਲਿਸ਼ਰਜ਼ ਦੇ ਨਾਂਅ ਹੇਠਾਂ ਉਸ ਪੁਸਤਕ ਪ੍ਰਕਾਸ਼ਨਾ ਦਾ ਕੰਮ ਵੀ ਕੀਤਾ । ਪਰਕਾਸ਼ਕਾਂ ਦੀ ਸੰਸਥਾਂ ਵਲੋਂ ਪੁਸਤਕ ਪ੍ਰਦਰਸ਼ਨੀਆਂ ਲਾਉਣ ਵਿਚ ਉਹ ਮੋਹਰੀ ਹੁੰਦਾ । ਉਸਦਾ ਘਰ ਪੁਸਤਕਾਂ ਦੇ ਵੰਨ ਸੁਵੰਨੇ ਟਾਈਟਲਾਂ ਨਾਲ ਭਰਪੂਰ ਸੀ ਪੁਸਤਕਾਂ ਦੀ ਜਾਣਕਾਰੀ ਉਹਦੇ ਭਾਗ ਸਨ । ਪੁਸਤਕਾਂ ਵਿਚ ਖਚਤ ਹੁੰਦਿਆਂ ਵੀ ਉਸ ਉਤੇ ਸ. ਸ. ਮੀਸ਼ਾ ਦਾ ਸ਼ੇਅਰ ਢੁਕਦਾ ਸੀ ।

ਪੜ੍ਹਦੇ ਪੂਜਦੇ ਦਿਲਾਂ ਦੀਆਂ ਧੜਕਨਾਂ ਜੋ
ਉਹ ਨਹੀਂ ਜਾਣਦੇ ਕੜੀ ਕਿਤਾਬ ਦੀ ਗਲ

ਉਹ ਜਦੋਂ ਮਿਲਦਾ ਰੂਹ ਦੀ ਗਲ ਕਰਦਾ ਉਸ ਦੀਆਂ ਮੋਟੀਆਂ ਮੋਟੀਆਂ ਅੱਖਾਂ ਵਿਚੋਂ ਸਤਿਕਾਰ ਤੇ ਨੂਰ ਚਮਕਦਾ ਅਤੇ ਬੋਲਾਂ ਵਿਚੋਂ ਸਨੇਹ । ਉਸ ਦੀ ਆਤਮਾ 'ਚੋਂ ਸਦਾ ਹੀ ਦੂਜੇ ਦੇ ਕੰਮ ਆਉਣ ਦੀ ਆਵਾਜ਼ ਨਿਕਲਦੀ । ਅਜੇ ਕੁਝ ਦਿਨ ਹੋਏ ਉਸ ਦੇ ਘਰ ਮੈਂ ਤੇ ਜਸਪਾਲ ਸ਼ੇਤਰਾ ਮਿਲਣ ਗਏ ਤਾਂ ਉਹ ਬਲੱਡ ਪਰੈਸ਼ਰ ਅਤੇ ਦਮੇ ਦੀ ਬੀਮਾਰੀ ਕਾਰਨ ਬਹੁਤ ਬੇਹਾਲ ਸੀ । ਅੰਤ ਕਿਸੇ ਤਰ੍ਹਾਂ ਉਹਨੇ ਆਪਣੀਆਂ ਸ਼ੀਸ਼ੀਆਂ 'ਚੋਂ ਦਵਾਈ ਲਈ ਅਤੇ ਕੁਝ ਕੁ ਰਾਹਤ ਮਿਲੀ ਤਾਂ ਸਭ ਤੋਂ ਪਹਿਲਾਂ ਉਹ ਮੁਸਕਰਾਇਆ ਅਤੇ ਫੇਰ ਹੱਥਾਂ ਦੇ ਇਸ਼ਾਰੇ ਨਾਲ ਆਪਣੀ ਹਾਲਤ ਤੇ ਹੈਰਾਨੀ ਪ੍ਰਗਟ ਕਰ-ਦਿਆਂ ਕਹਿਣ ਲਗਾ ਤੁਸੀਂ ਆਏ ਹੋ ਤੇ ਮੈਂ ਤੁਹਾਡੀ ਸੇਵਾ ਨਹੀਂ ਕਰ ਸਕਿਆ ਸਗੋਂ ਤੁਹਾਨੂੰ ਪਰੇਸ਼ਾਨ ਕੀਤਾ ਹੈ । ਫੇਰ ਆਪਣੀ ਪਤਨੀ ਨੂੰ ਚਾਹ ਕੋਫੀ ਬਨਾਉਣ ਲਈ ਕਿਹਾ ਤੇ ਗਲਾਂ ਕਰਨ ਲਗ ਪਿਆ । ਅਜ ਕਲ ਜਸਬੀਰ ਆਪਣੇ ਕੰਮ ਵਿਚ ਮੰਦੇ ਕਾਰਨ ਨਵਾਂ ਜ਼ਮਾਨਾ ਦਾ ਵਿਸ਼ੇਸ਼ ਪ੍ਰਤੀਨਿਧੀ ਬਣ ਗਿਆ ਸੀ । ਪ੍ਰੈਸ ਕਾਨਫਰੰਸਾਂ ਤੇ ਜਾਂਦਾ, ਵਧੀਆ ਡਿਸਪੈਚਾਂ ਤਿਆਰ ਕਰਦਾ ਅਤੇ ਪਰਚੇ ਵਾਸਤੇ ਹੋਰ ਵੀ ਜਤਨ ਕਰਦਾ । ਗਲਾਂ ਗਲਾਂ ਵਿਚ ਉਸ ਦੀ ਸਿਹਤ ਵਾਸਤੇ ਜਲੰਧਰ ਦੇ ਗੰਦੇ ਮਾਹੌਲ ਨੂੰ ਛਡਣਾ ਵਿਚਾਰ ਅਧੀਨ ਸੀ । ਉਸ ਦਾ ਕਹਿਣਾ ਸੀ ਕਿ ਚੰਡੀਗੜ੍ਹ ਉਸ ਦੀ ਸਿਹਤ ਲਈ ਢੁਕਵਾਂ ਹੈ । ਫੇਰ ਵਰਿਆਮ ਬਾਰੇ ਉਹ ਗਲਾਂ ਕਰਦਾ ਰਿਹਾ ਅਤੇ ਇਸ ਬਾਰੇ ਸਕੀਮਾਂ ਦਸਦਾ ਰਿਹਾ ।

ਚੰਡੀਗੜ੍ਹ ਪਤਰਕਾਰਾਂ ਦੀ ਦੂਜੀ ਸਾਲਾਨਾ ਕਾਨਫਰੰਸ ਸਮੇਂ ਜਦ ਮੈਂ ਚੰਡੀਗੜ੍ਹ ਆਰਟ ਗੈਲਰੀ ਵਿਚ ਪੁਜਾ ਤਾਂ ਉਹਨੇ ਮੈਨੂੰ ਵਡੇ ਵਡੇ ਅਧਿਕਾਰੀਆਂ ਨਾਲ ਮਿਲਵਾਇਆ ਨਾਲ ਹੀ ਇਕ ਫਾਰਮ ਦਿਤਾ । ਵਰਿਆਮ ਲਈ ਇਸ਼ਤਿਹਾਰ ਲੈਣ ਵਾਸਤੇ । ਮੈਂ ਹੈਰਾਨ ਇਸ ਗਲ ਤੋਂ ਸੀ ਕਿ ਸਰਸਰੀ ਜਿਹੀ ਗਲ ਨੂੰ ਉਹ ਕਿਵੇਂ ਪੁਗਾਉਂਦਾ ਹੈ ਕਮਾਲ ਦਾ ਬੰਦਾ ਹੈ ।

ਤੇ ਫੇਰ ਥੋਹੜੇ ਦਿਨਾਂ ਬਾਦ ਹੀ ਬੰਨੋਆਣਾ ਜੀ ਦਾ ਨਵਾਂ ਜ਼ਮਾਨਾ ਤੋਂ ਫੋਨ ਆਇਆ ਕਿ ਜਸਬੀਰ ਦਾ ਅਧੇ ਘੰਟੇ ਨੂੰ ਸਸਕਾਰ ਹੋ ਰਿਹਾ ਹੈ । ਅਜੀਬ ਗਲ ਸੀ ਖਬਰ ਮੰਨਣ ਨੂੰ ਜੀਅ ਨਹੀਂ ਸੀ ਕਰਦਾ ।

ਉਸ ਚੰਡੀਗੜ੍ਹ ਵਿਚ ਆਪਣੇ ਪੁਤਰ ਨੂੰ ਸਕੂਲੇ ਦਾਖਲ ਕਰਵਾ ਦਿਤਾ ਸੀ । ਅਪਣਾ ਮਕਾਨ ਕਿਰਾਏ ਤੇ ਲੈ ਲਿਆ ਅਤੇ ਜਲੰਧਰੋਂ ਸਾਮਾਨ ਲੱਦ ਕੇ ਪਰਿਵਾਰ ਸਮੇਤ ਚੰਡੀਗੜ੍ਹ ਪਹੁੰਚ ਗਿਆ । ਉਸ ਨੂੰ ਕੁਝ ਤਕਲੀਫ ਹੋਈ । ਆਪ ਸਕੂਟਰ ਚਲਾ ਕੇ ਪਤਨੀ ਸਮੇਤ ਪੀ.ਜੀ.ਆਈ. ਗਿਆ । ਉਹਨਾਂ ਨੇ ਚੈਕ ਕਰਕੇ ਉਥੇ ਹੀ ਦਾਖਲ ਕਰ ਲਿਆ ਅਤੇ ਸਵੇਰੇ ਚਾਰ ਵਜੇ ਉਹਦੀ ਰੂਹ ਸਰੀਰ ਤਿਆਗ ਗਈ । ਇਕ ਦਿਨ ਉਹ ਆਪਣਾ ਪਰਿਵਾਰ ਲੈ ਕੇ ਚੰਡੀਗੜ੍ਹ ਗਿਆ ਦੂਸਰੇ ਦਿਨ ਪਰਿਵਾਰ ਉਹਦੀ ਨਿਰਜਿੰਦ ਦੇਹ ਲੈ ਕੇ ਵਾਪਸ ਆ ਗਿਆ । ਉਹਦੇ ਸਸਕਾਰ ਅਤੇ ਭੋਗ ਦੇ ਅਵਸਰ ਤੇ ਬਰਾਦਰੀ ਦੀ ਭਾਰੀ ਗਿਣਤੀ ਤੋਂ ਇਲਾਵਾ ਜਲੰਧਰ ਅਤੇ ਚੰਡੀਗੜ੍ਹ ਦੇ ਪੱਤਰਕਾਰ ਅਤੇ ਲੇਖਕ ਆਏ । ਉਹਦੀਆਂ ਦੋਸਤੀ ਦੀਆਂ ਤੰਦਾਂ ਬਹੁਤ ਬਾਰੀਕ ਅਤੇ ਲੰਮੀਆਂ ਸਨ । ਦੋਸਤਾਂ ਦਾ ਵਗੋਚਾ ਤਾਂ ਇਕ ਪਾਸੇ ਉਹਦੇ ਪਰਿਵਾਰ ਨੂੰ ਬਹੁਤ ਘਾਟਾ ਪਿਆ ਹੈ । ਪਰਿਵਾਰ ਦਾ ਇਕੋ ਸਹਾਰਾ ਚਲਦਾ ਬਣਿਆ ਅਜੇ ਬੱਚੇ ਛੋਟੇ ਹਨ । ਪਤਨੀ ਦੇ ਅਗੇ ਲੰਮਾ ਪੈਂਡਾ ਹੈ । ਸਾਡੀ ਅਰਦਾਸ ਹੈ ਕਿ ਪਰਿਵਾਰ ਇਸ ਮਾਰੂ ਸੱਟ ਨੂੰ ਸਹਿਣ ਦੇ ਸਮਰਥ ਹੋਵੇ ।

—ਜਗਦੀਸ਼ ਸਿੰਘ

## ਸੰਤ ਬੇਅੰਤ ਸਿੰਘ ਲੁਹਾਰਾਂ ਵਾਲੇ ਸੁਰਗਵਾਸ

ਸੰਤ ਬੇਅੰਤ ਸਿੰਘ ਪਿੰਡ ਲੁਹਾਰਾਂ ਜਿਲਾ ਜਲੰਧਰ ਵਾਲੇ ੧੧ ਮਈ ੧੯੯੧ ਨੂੰ ਆਪਣੀ ਸੰਸਾਰਕ ਯਾਤਰਾ ਪੂਰੀ ਕਰ ਗਏ। ਉਹਨਾਂ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ਵੀਰਵਾਰ ਮਿਤੀ ੨੫-੫-੯੧ ਨੂੰ ਪਿੰਡ ਲੁਹਾਰਾਂ (ਜਲੰਧਰ) ਵਿਚ ਪਾਇਆ ਗਿਆ। ਸੰਗਤਾਂ ਦੀ ਅਪਾਰ ਹਾਜ਼ਰੀ ਵਿਚ ਭੈਣੀ ਸਾਹਿਬ ਤੋਂ ਆਏ ਜਥੇਦਾਰ ਇਕਬਾਲ ਸਿੰਘ ਅਤੇ ਸੰਤ ਸ਼ੇਰ ਸਿੰਘ ਦੇ ਰਾਗੀ ਜੱਥੇ ਨੇ ਵੈਰਾਗ ਮਈ ਗਿਆਨ ਮਈ ਰਸ ਭਿੰਨਾ ਕੀਰਤਨ ਕੀਤਾ। ਸ: ਜਗਦੀਸ਼ ਸਿੰਘ ਸੰਪਾਦਕ ਵਰਿਆਮ ਨੇ ਸ਼ਰਧਾਂਜਲੀ ਭੇਟ ਕੀਤੀ। ਸੰਤਾਂ ਦੇ ਸਪੁਤਰਾਂ ਸ: ਜੁਗਿੰਦਰ ਸਿੰਘ, ਸੁਰਿੰਦਰ ਸਿੰਘ, ਜਸਦੇਵ ਸਿੰਘ, ਬਲਦੇਵ ਸਿੰਘ ਸਮੂਹ ਪਰਿਵਾਰ ਵਲੋਂ ਧਰਮ ਕਾਰਜਾਂ ਲਈ ਕਢੀ ਮਾਇਆ ਚੋਂ ੫੧/- ਰੁਪਏ ਵਰਿਆਮ ਨੂੰ ਦਿਤੇ ਗਏ।

## ਸੰਤ ਜੁਗਿੰਦਰ ਸਿੰਘ ਦੇ ਪਿਤਾ ਨਮਿਤ ਭੋਗ

ਨਾਮਧਾਰੀ ਧਰਮਸਾਲਾ ਸੈਂਟਰਲ ਟਾਊਨ ਜਲੰਧਰ ਦੇ ਗ੍ਰੰਥੀ ਸੰਤ ਜੁਗਿੰਦਰ ਸਿੰਘ (ਕਕੜਾਂ ਵਾਲੇ) ਦੇ ਪਿਤਾ ਸ: ਤਾਰਾ ਸਿੰਘ ਮਿਤੀ ੧੮ ਅਪ੍ਰੈਲ ੧੯੯੧ ਨੂੰ ਛੇਹਰਟ ਸਾਹਿਬ ਵਿਖੇ ਸੰਸਾਰ ਯਾਤਰਾ ਸੰਪੂਰਣ ਕਰ ਗਏ।

ਉਹਨਾਂ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ੪ ਮਈ ੧੯੯੧ ਸ਼ਨੀਵਾਰ ਨੂੰ ਛੇਹਰਟਾ ਸਾਹਿਬ ਵਿਖੇ ਪਾਇਆ। ਇਸ ਸਮੇਂ ਨਾਮਧਾਰੀ ਪੰਥ ਦੇ ਪ੍ਰਸਿਧ ਵਿਦਵਾਨਾ ਅਤੇ ਮਹਾਂ ਪੁਰਖਾਂ, ਜਥੇਦਾਰ ਗਿਆਨ ਸਿੰਘ, ਜਥੇਦਾਰ ਅਜੈਬ ਸਿੰਘ ਜੀ ਵੀਰੋਕੇ ਵਾਲਿਆਂ ਅਤੇ ਬਾਬਾ ਛਿੰਦਾ ਸਿੰਘ ਜੀ ਮੁਹਾਵੇ ਵਾਲਿਆ ਕੀਰਤਨ ਕੀਤਾ। ਇਸ ਅਵਸਰ ਤੇ ੫੦/- ਰੁਪਏ ਵਰਿਆਮ ਵਾਸਤੇ ਭੇਜੇ ਗਏ ਹਨ।

---

# ਜੰਗ ਨਦੌਣ ਸ਼ਤਾਬਦੀ ਸਮਾਗਮ

ਗੁਰਦੁਆਰਾ ਪਾਤਸ਼ਾਹੀ ਦਸਵੀਂ ਨਦੌਣ ਸਾਹਿਬ ਦੇ ਇਤਿਹਾਸਕ ਅਸਥਾਨ ਉਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਲੋਂ ਲੜੀ ਗਈ ਜੰਗ-ਨਦੌਣ ਦਾ ਤਿੰਨ ਸੌ ਸਾਲਾ ਸਮਾਗਮ ਬੜੀ ਸੱਜ-ਧੱਜ ਅਤੇ ਸ਼ਰਧਾ ਨਾਲ ਮਨਾਇਆ ਗਿਆ।

ਦਰਿਆ ਬਿਆਸ ਦੇ ਐਨ ਕਿਨਾਰੇ ਤੇ ਲੱਗੇ ਕਈ ਸ਼ਮਿਆਨੇ ਇਕ ਉਪ-ਨਗਰ ਦੀ ਝਾਕੀ ਪੇਸ਼ ਕਰ ਰਹੇ ਸਨ। ੬ ਅਪ੍ਰੈਲ ਨੂੰ ੪ ਵਜੇ ਬਾਅਦ ਦੁਪਹਿਰ ਸ. ਅਮਰਜੀਤ ਸਿੰਘ ਵਾਲੀਆ ਪ੍ਰਧਾਨ ਸ਼ਤਾਬਦੀ ਕਮੇਟੀ ਦੀ ਪ੍ਰਧਾਨਗੀ ਹੇਠ ਇਤਿਹਾਸਕ ਸੈਮੀਨਾਰ ਆਰੰਭ ਹੋਇਆ। ਜਿਸ ਵਿਚ ਡਾ. ਦੇਵਿੰਦਰ ਕੁਮਾਰ ਵਰਮਾ, ਪ੍ਰੋ. ਸੁਖਦਿਆਲ ਸਿੰਘ, ਡਾ. ਐਮ. ਐਸ. ਅੰਮ੍ਰਿਤ, ਸ੍ਰੀ ਦੇਵਿੰਦਰ ਗਿੱਲ ਅਤੇ ਸ. ਨਰਿੰਜਨ ਸਿੰਘ ਸਾਥੀ ਨੇ 'ਜੰਗ-ਨਦੌਣ' ਅਤੇ 'ਗੁਰੂ-ਘਰ ਤੇ ਪੰਜਾਬੀ ਰਾਜੇ' ਦੇ ਵਿਸ਼ਿਆ ਉਤੇ ਪੇਪਰ ਪੜ੍ਹੇ। ਸੰਗਤਾਂ ਨੇ ਪੇਪਰ ਬੜੇ ਧਿਆਨ ਨਾਲ ਸੁਣੇ ਅਤੇ ਵਿਦਵਾਨਾਂ ਨੂੰ ਬੇਅੰਤ ਮਾਇਆ ਭੇਟ ਕਰ ਕੇ ਅਪਣੀ ਪ੍ਰਸੰਸਾ ਦਾ ਇਜ਼ਹਾਰ ਕੀਤਾ। ਪੇਪਰਾਂ ਉਤੇ ਹੋਈ ਵਿਚਾਰ-ਚਰਚਾ ਵਿਚ ਸ. ਬਿਅੰਤ ਸਿੰਘ ਸਰਹੱਦੀ, ਸ. ਹਰਭਜਨ ਸਿੰਘ ਹਾਮੀ, ਸ. ਨਰਿੰਜਨ ਸਿੰਘ ਸਾਥੀ ਤੇ ਗਿ. ਸ਼ਿਵਦੇਵ ਸਿੰਘ ਲੁਧਿਆਣਾ ਨੇ ਭਾਗ ਲਿਆ। ਸੈਮੀਨਾਰ ਦੇ ਦੌਰਾਨ ਪ੍ਰਸਿਧ ਲੇਖਕ ਸ੍ਰੀ ਹਰਨਾਮ ਦਾਸ ਸਹਿਰਾਈ ਨੇ 'ਜੰਗ-ਨਦੌਨ ਸੋਵੀਨਰ' ਰੀਲੀਜ਼ ਕੀਤਾ।

ਰਾਤ ਦੇ ਦੀਵਾਨ ਵਿਚ ਜਥੇਦਾਰ ਸੁੱਚਾ ਸਿੰਘ ਜੀ ਅਤੇ ਭਾ: ਦਲਜੀਤ ਸਿੰਘ ਮੁਕੇਰੀਆਂ ਦੇ ਗੁਰਬਾਣੀ-ਕੀਰਤਨ ਉਪਰੰਤ ਇਕ ਸ਼ਾਨਦਾਰ ਕਵੀ ਦਰਬਾਰ ਹੋਇਆ ਜਿਸ ਵਿਚ ਸਰਵ ਸ੍ਰੀ ਹਰਭਜਨ ਸਿੰਘ ਹਾਮੀ, ਜਗਤਾਰ ਸਿੰਘ ਦੁਖੀ, ਪਰਸ਼ੋਤਮ ਸਿੰਘ ਹੰਸ ਅਤੇ ਦਲੇਰ ਸਿੰਘ ਦਿਲ ਨੇ ਇਤਿਹਾਸਕ ਕਵਿਤਾਵਾਂ ਪੜ੍ਹੀਆਂ। ਕਵੀ ਦਰਬਾਰ ਦਾ ਬੜਾ ਸਫਲ ਤੇ ਰੋਚਕ ਸੰਚਾਲਣ ਸ. ਬਿਅੰਤ ਸਿੰਘ ਸਰਹੱਦੀ ਸੰਪਾਦਕ 'ਸਿਮਰਨ' ਜਲੰਧਰ ਨੇ ਕੀਤਾ। ਕਵੀ ਦਰਬਾਰ ਦੇ ਸਮਾਪਤੀ ਸ਼ਬਦ ਕਹਿੰਦਿਆਂ ਸ: ਜਗਜੀਤ ਸਿੰਘ ਦਰਦੀ ਸੰਪਾਦਕ 'ਚੜ੍ਹਦੀ ਕਲਾ' ਪਟਿਆਲਾ ਨੇ ਇੰਨੇ ਦੂਰ-ਦੁਰਾਡੇ ਪਹਾੜੀ ਅਸਥਾਨ ਉਤੇ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਇਤਨਾ ਸ਼ਾਨਦਾਰ ਸਮਾਗਮ ਆਯੋਜਿਤ ਕਰਨ ਉਤੇ ਪ੍ਰਬੰਧਕਾ ਨੂੰ ਵਧਾਈ ਦਿਤੀ।

੭ ਅਪ੍ਰੈਲ ਨੂੰ ਬਸਤੀ ਸ਼ੇਖ ਜਲੰਧਰ ਦੀ ਸੰਗਤ ਨੇ ਨਿਤ-ਨੇਮ ਦਾ ਪਾਠ ਕੀਤਾ। ੫੧ਵੇਂ ਅਖੰਡ ਪਾਠ ਦਾ ਭੋਗ ਪਾਇਆ ਗਿਆ। ਇਸ ਉਪੰਰਤ ਖੁਲੇ ਪੰਡਾਲ ਵਿਚ ਦੀਵਾਨ ਸਜਾਇਆ ਗਿਆ। ਜਿਸ ਵਿਚ ਡਾ. ਦਲਜੀਤ ਸਿੰਘ ਮੁਕੇਰੀਆਂ, ਡਾ. ਕੇਸਰ ਸਿੰਘ ਕਮਲਾ, ਡਾ. ਗਣੇਸ਼ਾ ਸਿੰਘ ਅਤੇ ਜਥੇਦਾਰ ਸੱਚਾ ਸਿੰਘ ਨੇ ਕੀਰਤਨ ਦੁਆਰਾ ਸੰਗਤਾਂ ਨੂੰ ਨਿਹਾਲ ਕੀਤਾ। ਪ੍ਰਸਿੱਧ ਪੰਥਕ ਕਵੀ ਸ: ਚਰਨ ਸਿੰਘ ਸਫ਼ਰੀ ਨੇ ਕਵਿਤਾ ਪੜ੍ਹੀ। ਸ. ਜਗਜੀਤ ਸਿੰਘ ਦਰਦੀ ਨੇ ਸ: ਨਰਿੰਜਨ ਸਿੰਘ ਸਾਥੀ ਦੁਆਰਾ ਲਿਖਤ ਖੋਜ-ਪੁਸਤਕ 'ਨਦੌਣ ਦੀ ਜੰਗ' ਰੀਲੀਜ਼ ਕੀਤੀ। ਤਹਿਸੀਲਦਾਰ ਸਾਹਿਬ ਨਦੌਨ ਸ੍ਰੀ ਅਵਿਨਾਸ਼ ਦਾਨੀ ਨੇ ਲੋੜਵੰਦ ਇਸਤ੍ਰੀਆਂ ਨੂੰ ਦਸ ਸਿਲਾਈ ਮਸ਼ੀਨਾਂ ਭੇਟ ਕੀਤੀਆਂ। ਤੀਹ ਸਕੂਲ ਵਿਦਿਆਰਥੀਆਂ ਨੂੰ ਵਰਦੀਆਂ ਵੀ ਦਿੱਤੀਆਂ ਗਈਆਂ। ਸ. ਅਮਰਜੀਤ ਸਿੰਘ ਵਾਲੀਆਂ ਡਾਇਰੈਕਟਰ ਐਸ. ਐਮ. ਟੀ. ਐਸਟੇਟਸ ਲੁਧਿਆਣਾ ਨੇ ਉਨ੍ਹਾਂ ਸਤਿਕਾਰਯੋਗ ਸਜੱਣਾਂ ਨੂੰ ਸਰੋਪੇ ਬਖਸ਼ਿਸ਼ ਕੀਤੇ, ਜਿਨ੍ਹਾਂ ਨੇ ਗੁਰਦੁਆਰਾ ਸਾਹਿਬ ਨਦੌਣ ਦੇ ਵਿਕਾਸ ਵਿਚ ਅਤੇ ਸ਼ਤਾਬਦੀ ਸਮਾਗਮ ਨੂੰ ਸਫਲ ਬਣਾਉਣ ਵਿਚ ਬਹੁ-ਮੁੱਲਾ ਯੋਗਦਾਨ ਪਾਇਆ ਸੀ।

# ਪਿਛਲੇ ਅੰਕ ਬਾਰੇ

—ਪਿਛਲੇ ਸਾਲ ਵੀ ਅਸਾਂ ਜਿਵੇਂ ਕਿਵੇਂ ਇਕ ਸਚਿੱਤਰ ਅੰਕ ਕਢਿਆ ਸੀ। ਬਹੁਤ ਸਾਰੀਆਂ ਤਸਵੀਰਾਂ ਹੋਲੇ ਮਹੱਲੇ ਦੇ ਮੇਲੇ ਸੰਬੰਧੀ ਛਾਪੀਆਂ ਸਨ। ਕੁਝ ਠੀਕ ਛਪੀਆਂ ਜਾਂ ਨਾ ਇਸ ਬਾਰੇ ਕਈ ਰਾਵਾਂ ਹਨ। ਅਸਾਂ ਮੇਲੇ ਦੇ ਚਲਦੇ ਪਰਸੰਗ ਵਿਚ ਇਹ ਵੀ ਲਿਖ ਦਿਤਾ ਕਿ "ਲਖਾਂ ਦੇ ਹਿਸਾਬ ਵਿਚ ਇਹ ਖਰਚੇ ਹੁੰਦੇ ਹਨ ਪਰ ਚਾਰ ਪੰਜ ਹਜ਼ਾਰ ਖਰਚ ਕੇ ਮੇਲੇ ਦੀਆਂ ਤਸਵੀਰਾਂ ਦੀ ਵਧੀਆ ਐਲਬਮ ਨਹੀਂ ਬਣਾਈ ਜਾਂਦੀ...। ਉਹ ਮੇਲਾ ਯੂ.ਕੇ. ਨਿਵਾਸੀ ਸ: ਪ੍ਰੀਤਮ ਸਿੰਘ ਰੀਹਲ ਅਤੇ ਸ: ਜਗਤਾਰ ਸਿੰਘ ਵਿਰਦੀ ਹੋਰਾਂ ਕਰਵਾਇਆ ਸੀ।

ਪਰ ਭਾਣਾ ਕਰਤਾਰ ਦਾ ਸ: ਰੀਹਲ ਜੀ ਇਕ ਮਹੀਨੇ ਬਾਅਦ ਚੜ੍ਹਾਈ ਕਰ ਗਏ। ਉਹਨਾਂ ਦੇ ਦੇਹਾਂਤ ਬਾਅਦ ਅਸੀਂ ਅਫਸੋਸ ਕਰਨ ਗਏ ਤਾਂ ਉਹਨਾਂ ਦੇ ਸਪੁੱਤਰ ਨੇ ਕਿਹਾ ਕਿ ਤੁਸਾਂ ਮੇਲੇ ਦੀ ਰਿਪੋਰਟ ਤਾਂ ਵਧੀਆ ਛਾਪੀ ਹੈ ਪਰ ਤਸਵੀਰਾਂ ਵਾਲੀ ਗੱਲ ਜੇ ਤੁਸੀਂ ਸਾਡੇ ਨਾਲ ਪਹਿਲਾਂ ਕਰਦੇ ਤਾਂ ਅਸੀਂ ਇੰਤਜ਼ਾਮ ਕਰਦੇ। ਉਹਨਾਂ ਸਾਨੂੰ ਕਿਹਾ ਕਿ ਕੋਈ ਗੱਲ ਨਹੀਂ ਅਸੀਂ ਤੁਹਾਨੂੰ ਵਧੀਆ ਤਸਵੀਰਾਂ ਖਿਚਣ ਵਾਲਾ ਕੈਮਰਾ ਦੇ ਕੇ ਜਾਵਾਂਗੇ। ਉਹ ਕੈਮਰਾ ਉਹਨਾਂ ਦਿਖਾਇਆ ਵੀ। ਉਸ ਬਾਅਦ ਕਾਰਨ ਵਸ ਉਹ ਕਿਸੇ ਸਮੇਂ ਪੱਛਮ ਚਲੇ ਗਏ ਅਤੇ ਅਸੀਂ ਪੂਰਬ ਦਿਸ਼ਾ ਵਿਚਰੀ ਰਹੇ।

ਇਸ ਵਾਰ ਤਸਵੀਰਾਂ ਦਾ ਖਰਚਾ ਕਰਨ ਦੀ ਸਮਰਥਾ ਨਹੀਂ ਸੀ ਪਰ ਫੇਰ ਕਿਹਾ ਮਨਾ ਸ਼ੇਰ ਬਣ। ਤਾਂ ਮੁੜ ਤਸਵੀਰਾਂ ਖਿਚਣ ਵਾਲਾ ਅਮਾਨਤੀ ਛੋਟਾ ਕੈਮਰਾ ਫਰੋਲਿਆ ਤਾ ਉਹ ਕਹੇ "ਮੈਨੂੰ ਹੱਥ ਨਾ ਲਾਓ"। ਉਹ ਤਾਂ ਟੁੱਟਾ ਪਿਆ ਸੀ। ਇਹ ਕਿਸ ਦੀ ਕਿਰਪਾ ਹੋਈ ਸੀ ਸਾਨੂੰ ਪਤਾ ਨਹੀਂ। ਬਹੁਤ ਪੈਸੇ ਲਵਾ ਕੇ ਕੈਮਰਾ ਮਕੈਨਕ ਨੇ ਕਹਿ ਦਿਤਾ ਹੁਣ ਇਸਨੂੰ ਦਿੱਲੀ ਦਿਖਾਉਣਾ। ਇਹ ਸਾਡੇ ਅੰਕ ਦਾ ਸ੍ਰੀ ਗਣੇਸ਼ ਵੀ ਸੀ ਪੂਰਬ ਪੱਛਮ ਦੀ ਖਿਚੋਤਾਣ ਦਾ ਆਰੰਭ ਵੀ। ਅਸਾਂ ਇਕ ਹੋਰ ਕੈਮਰੇ ਨਾਲ ਤਸਵੀਰਾਂ ਖਿਚੀਆਂ। ਕੰਮ ਚਲਾਊ ਸਰਕਾਰਾਂ ਵੇਲੇ ਇਹ ਵੀ ਕੰਮ ਚਲਾਊ ਹੀ ਆਈਆਂ। ਅਸੀਂ ਜਿਵੇਂ ਕਿਵੇਂ ਜੁਗਤ ਨਾਲ ਕਿਰਸ ਕਰਕੇ ਵੱਧ ਤੋਂ ਵੱਧ ਤਸਵੀਰਾਂ ਦੇ ਬਲਾਕ ਬਣਨੇ ਦੇ ਦਿਤੇ। ਅਤਿ ਵਿਲੰਭਤ ਲੈਅ ਵਿਚ ਬਲਾਕ ਬਣੇ ਤੇ ਜਦੋਂ ਉਹ ਤਿਆਰ ਹੋ ਕੇ ਆਏ ਤਾਂ ਅਸਾਂ ਉਸ ਦੇ ਮਸ਼ੀਨੀ ਪਰੂਫ ਕੱਢੇ। ਉਹ ਇਵੇਂ ਸਨ ਜਿਵੇਂ ਸਕੂਲ ਦੇ ਬੱਚਿਆਂ ਦੀ ਸਲੇਟ ਹੁੰਦੀ ਹੈ। ਅਸਾਂ ਤਾਂ ਕਦੇ ਕਿਸੇ ਨੂੰ ਗਾਹਲ ਨਹੀਂ ਕੱਢੀ ਕਿਹੜੇ ਸ਼ਬਦਾਂ ਵਿਚ ਗੁੱਸੇ ਨੂੰ ਢਾਲੀਏ ? ਸਾਰਾ ਫੋਰਮੇਟ ਹੀ ਬਦਲ ਗਿਆ। ਉਤਸ਼ਾਹ ਤਾਂ ਜਾਂਦਾ ਰਹਿਣਾ ਕੁਦਰਤੀ ਹੀ ਸੀ।

ਇਹਨਾਂ ਦਿਨਾਂ ਵਿਚ ਇਕ ਹੋਰ ਗੱਲ ਵਾਪਰ ਗਈ। ਸਾਡਾ ਮਸ਼ੀਨਮੈਨ ਛੁੱਟੀ ਤੇ ਚਲਾ ਗਿਆ। ਉਸਦੇ ਨਜ਼ਦੀਕੀ ਰਿਸ਼ਤੇਦਾਰ ਕਾਰਪੋਰੇਸ਼ਨ ਦੀ ਇਲੈਕਸ਼ਨ ਲੜ ਰਹੇ ਸਨ ਪਾਰਟੀ ਤੋਂ ਬਾਗੀ ਹੋ ਕੇ। ਉਂਝ ਸਾਡਾ ਕੁਲ ਸਟਾਫ ਹੀ ਲੀਡਰਾਂ ਦਾ ਹੈ। ਕੰਪੋਜ਼ਿੰਗ ਸਟਾਫ ਮੁਖੀ ਵੀ ਚੋਣ ਮੁਹਿੰਮ ਚੋਂ ਵਕਤ ਕੱਢ ਕੇ ਹੀ ਵਰਿਆਮ ਦੀ ਸੇਵਾ ਲਈ ਆਉਂਦਾ। ਸਾਨੂੰ ਆਪ ਲੇਖਕ ਸਭਾ ਦੀ ਮੁਹਿੰਮ ਚੜ੍ਹੀ ਹੋਈ ਸੀ। ਅਸੀਂ ਕੰਮ ਸਮੇਂ ਸਿਰ ਕਰਨ ਲਈ ਤੇ ਹੋਰ ਬਹੁਤ ਵਧੀਆ ਪ੍ਰਭਾਵ ਦੇਣ ਵਾਸਤੇ ਤਸਵੀਰਾਂ ਛਾਪਣ ਲਈ ਆਟੋਮੈਟਿਕ ਪ੍ਰੈਸ ਤੇ ਕੰਮ ਦੇ ਦਿਤਾ। ਅਗੇ ਇਲੈਕਸ਼ਨ ਉਹਨਾਂ ਨੂੰ ਵੀ ਚੜ੍ਹੀ ਹੋਈ ਸੀ ਪੋਸਟਰ ਛਾਪਣ ਕਰਕੇ। ਉਹਨਾਂ ਸਾਰਾ ਜਤਨ ਇਸ ਗੱਲ ਤੇ ਲਾਇਆ ਕਿ ਵਰਿਆਮ ਦਾ ਕੰਮ ਸਾਡੀ ਅੱਖ ਤੋਂ ਬਚਾਅ ਕੇ ਕੀਤਾ ਜਾਵੇ। ਇਕ ਤਾਂ ਉਹਨਾਂ ਦਿਨਾਂ ਦੀ ਥਾਂ ਹਫਤੇ ਖਾਧੇ ਦੂਜਾ ਉਹਨਾਂ ਐਸੇ ਠੱਪੇ ਲਾਏ ਜਿਵੇਂ ਕਪੜੇ ਤੇ ਲਾਉਂਦੇ ਹਨ। ਜਿਵੇਂ ਕਿਵੇਂ ਕੰਪੋਜ਼ਿੰਗ ਦਾ ਕੰਮ ਮੁਕਿਆਂ ਤਾਂ ਅਸਾਂ ਬਾਕੀ ਫਰਮੇ ਛਾਪਣ ਦੀ ਤਿਆਰੀ ਕੀਤੀ। ਕਾਗਜ਼ ਜਿਹੜਾ ਆਇਆ, ਦੇਖਣ ਨੂੰ ਬੜਾ ਸੋਹਣਾ ਮੁਲਾਇਮ ਰੰਗਦਾਰ ਲਗੇ ਅਸਾਂ ਬਾਹਰ ਜਰਮਨ ਮਸ਼ੀਨ ਤੇ ਛਪਣ ਭੇਜਿਆ ਤਾਂ ਉਹਨਾਂ ਕਿਹਾ ਜੀ ਪਰੈਸ ਤਾਂ ਕਈ ਦਿਨਾਂ ਤੋਂ ਖਰਾਬ ਹੈ ਇਕ ਦੋ ਦਿਨ ਵਿਚ ਠੀਕ ਹੋ ਜਾਵੇਗੀ। ਜਦੋਂ ਮਸ਼ੀਨ ਠੀਕ ਹੋ ਗਈ ਤਾਂ ਉਸ ਦੀ ਟਰਾਈ ਸਾਡੇ ਕਾਗਜ਼ਾਂ ਤੇ ਹੀ ਲਈ ਗਈ। ਕਾਗਜ਼ ਵੀ ਟੇਢਾ ਕੱਟਿਅ ਸੀ। ਮਸ਼ੀਨ ਚਲੀ ਤਾਂ ਇਕ ਕਾਗਜ਼ ਛਾਪੇ ਤੇ ਦੋ ਪਾੜ ਦਏ। ਜਿਵੇਂ ਕਿਵੇਂ ਕਰਕੇ ਕਾਗਜ਼ ਛੱਪੇ ਤਾਂ ਅਸਾਂ ਠੰਡਾ ਹੌਕਾ ਭਰਕੇ ਕਿਹਾ, "ਤੂਹੈ ਹੈ ਵਾਹੁ ਤੇਰੀ ਰਜਾਇ"। ਅਸੀਂ ਡਰਦੇ ਜਿਲਦ ਬੰਨ੍ਹਣ ਵਾਲੇ ਬਾਈਂਡਰ ਕੋਲ ਨਾ ਜਾਈਏ ਕਿ ਉਹਨੇ ਤਾਂ ਸਾਫ ਇਨਕਾਰ ਕਰ ਦੇਣਾ ਹੈ ਕਾਗਜ਼ ਇਕਠੇ ਕਰਨ ਤੋਂ। ਇਕ ਹਫਤਾ ਉਹਨੇ ਵੀ ਖਿਚ ਧੂਹ ਕੇ ਲੈ ਲਿਆ। ਅੰਤ ਜਿਵੇਂ ਕਿਵੇਂ ਅਸੀਂ ਪਰਚਾ ਡਾਕ ਵਿਚ ਪਾ ਦਿਤਾ ਤਾਂ ਗੁਰੂ ਅਰਜਨ ਦੇਵ ਜੀ ਦਾ ਸ਼ਬਦ ਯਾਦ ਆਇਆ।

"ਸਿਆਣਪ ਕਾਹੂ ਕਾਮਿ ਨ ਆਤ
ਜੋ ਅਨਰੂਪਿਓ ਠਾਕੁਰਿ ਮੇਰੈ
ਹੋਇ ਰਹੀ ਉਹ ਬਾਤ"

ਹੁਣ ਸਾਡਾ ਮਸ਼ੀਨਮੈਨ ਵੀ ਲੱਡੂ ਵੰਡਦਾ ਆ ਗਿਆ। ਉਸਦੇ ਦੋਵੇਂ ਰਿਸ਼ਤੇਦਾਰ ਇਲੈਕਸ਼ਨ ਜਿੱਤ ਗਏ ਸਨ ਅਤੇ ਇਧਰ ਸਾਡਾ ਅੰਕ ਸੁਖੀਂ ਸਾਂਦੀ ਡਾਕੇ ਪੈ ਗਿਆ ਸੀ।

੧ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# RAJPAL

## The Leading Name in Construction Machinery



CONCRETE MIXER 10/7 CFT

Manufacturers of

- Concrete Mixers of all Sizes
- Pan Mixers
- Vibrators of all Types
- Tower Hoists
- Hydraulic Press
- Spare Parts of all Makes Concrete Mixers



CONCETE MIXER 7/5

Phones Office : 529033
Factory : 501973
Resi. : 536093

# BALWANT SINGH & SONS

Office: 4E/11 JHANDEWALA EXTN.
NEW DELHI-110055

Factory : A 2/3, MAYA PURI, PHASE II
Opp. C-70 NEW DELHI-110064

Registered No. PB/JL—253 MONTHLY WARIAM MAY 1991
Ladowali Rd, Jalandhar-144001.
Registered with the Registrar of News Papers for India No. 26453/75

੧ੳ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ ।